

# ਸੰਦੇਸ਼

ਵੀਹਵੀਂ ਸਦੀ ਦੇ ਮਹਾਨ ਸਿੱਖ ਸ਼ਹੀਦ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਮੀਰੀ-ਪੀਰੀ ਦੇ ਸਿਧਾਂਤ ਦੀ ਸਹੀ ਤਰਜ਼ਮਾਨੀ ਕਰਦਿਆਂ ਗੁਰੂ ਨਾਨਕ ਪਾਤਸ਼ਾਹ ਦੁਆਰਾ ਮਨੁੱਖ ਨੂੰ ਰੂਹਾਨੀ, ਮਾਨਸਿਕ ਤੇ ਸਰੀਰਕ ਗ਼ੁਲਾਮੀ ਤੋਂ ਮੁਕਤ ਕਰਨ ਲਈ ਅਰੰਭੇ ਸੰਘਰਸ਼ ਨੂੰ ਅੱਗੇ ਵਧਾਉਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁੱਖ ਸ਼ਹਾਦਤ ਦਾ ਜਾਮ ਪੀ ਕੇ ਗੁਰੂ ਅਰਜਨ ਸਾਹਿਬ ਵਲੋਂ ਤੋਰੀ ਸ਼ਹਾਦਤ ਦੀ ਪਰੰਪਰਾ ਨੂੰ ਕਾਇਮ ਰੱਖਿਆ। 20ਵੀਂ ਸਦੀ ਵਿਚ ਸੰਤਾਂ ਦੀ ਸ਼ਹਾਦਤ ਨੇ ਜਿੱਥੇ ਸਿੱਖ ਸਿਧਾਂਤਾਂ ਦੀ ਸੁੱਚਤਾ ਦਾ ਵਿਲੱਖਣ ਨਮੂਨਾ ਪੇਸ਼ ਕੀਤਾ ਉੱਥੇ ਉਹਨਾਂ ਨੇ ਸਿੱਖ ਸਿਆਸਤ ਦੀ ਦਿਸ਼ਾ ਵੀ ਬਦਲ ਕੇ ਰੱਖ ਦਿੱਤੀ। ਉਨ੍ਹਾਂ ਨੇ ਖ਼ਾਲਸਾ ਪੰਥ ਨੂੰ ਆਪਣੀ ਹੋਣੀ ਦੇ ਮਾਲਕ ਆਪ ਬਣਨ ਦਾ ਰਾਹ ਦਿਖਾਇਆ।

ਇਹ ਕਿਤਾਬ ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ (ਪੰਚ ਪ੍ਰਧਾਨੀ) ਵਲੋਂ ਸੰਤਾਂ ਦੀ ਸ਼ਖ਼ਸੀਅਤ ਬਾਰੇ 31 ਮਈ 2008 ਨੂੰ ਚੰਡੀਗੜ੍ਹ ਦੇ ਲਾਅ ਆਡੀਟੋਰੀਅਮ ਵਿਚ ਕਰਵਾਏ ਗਏ ਸੈਮੀਨਾਰ ਦੌਰਾਨ ਵਿਦਵਾਨਾਂ ਵਲੋਂ ਪੇਸ਼ ਕੀਤੇ ਵਿਚਾਰਾਂ ਦਾ ਸੰਗ੍ਰਹਿ ਹੈ।ਸਾਡਾ ਇਹ ਯਤਨ ਹੈ ਕਿ ਇਹ ਕਿਤਾਬ ਸੰਤਾਂ ਦੀ ਮਹਾਨ ਤੇ ਵਿਲੱਖਣ ਸ਼ਖ਼ਸੀਅਤ ਬਾਰੇ ਭਰਪੂਰ ਰੌਸ਼ਨੀ ਪਾਉਂਦੀ ਹੋਈ ਸਿੱਖ ਪੰਥ ਦੇ ਅਗਲੇਰੇ ਸੰਘਰਸ਼ਾਂ ਦਾ ਰਾਹ ਦਰਸਾਵਾ ਹੋ ਨਿਬੜੇ।

-ਦਲਜੀਤ ਸਿੰਘ

ਚੇਅਰਮੈਨ,

ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ

(ਪੰਚ ਪ੍ਰਧਾਨੀ)

# ਮੀਰੀ-ਪੀਰੀ ਦੇ ਤਰਜ਼ਮਾਨ

## ਸੰਤ ਜਰਨੈਲ ਸਿੰਘ ਭਿੰਡਰਾਂਵਾਲੇ




**ਸਿੱਖ ਸ਼ਹਾਦਤ ਟਰੱਸਟ**

**ਲੁਧਿਆਣਾ**

# ਮੀਰੀ-ਪੀਰੀ ਦੇ ਤਰਜ਼ਮਾਨ

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ

*(ਵਿਚਾਰ ਸੰਗ੍ਰਹਿ)*



ਪਹਿਲਾ ਐਡੀਸ਼ਨ : 1000 ਕਾਪੀਆਂ
(ਦਸੰਬਰ 2008)

ਪ੍ਰਕਾਸ਼ਕ : ਸਿੱਖ ਸ਼ਹਾਦਤ ਟਰੱਸਟ
25, ਦੂਜੀ ਮੰਜ਼ਿਲ, ਸੂਰਿਆ ਸ਼ਾਪਿੰਗ ਆਰਕੇਡ
ਘੁਮਾਰ ਮੰਡੀ, ਲੁਧਿਆਣਾ 141003
ਫ਼ੋਨ : 0161 2404474, 98145 15715

ਛਾਪਕ : ਆਰਟਕੇਵ ਪ੍ਰਿੰਟਰਜ਼
1978 / 2, ਗਲੀ ਨੰ. 2, ਮਹਾਰਾਜ ਨਗਰ
ਪਿੱਛੇ ਸਰਕਟ ਹਾਊਸ, ਫਿਰੋਜ਼ਪੁਰ ਰੋਡ,
ਲੁਧਿਆਣਾ।
ਮੋਬਾਇਲ: 98766 68999

ਕੀਮਤ : 100 /-

**ਸਮਰਪਣ**

ਕੌਮੀ ਆਜ਼ਾਦੀ ਦੇ

ਪਰਵਾਨਿਆਂ ਦੇ ਨਾਂ

# ਤਤਕਰਾ

# ਸਟੇਜ ਸਕੱਤਰ ਸ. ਕਰਮਜੀਤ ਸਿੰਘ ਵੱਲੋਂ ਜੀ ਆਇਆਂ




'ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂ ਵਾਲਿਆਂ ਦੀ ਵਿਲੱਖਣ ਸਿਆਸੀ ਵਿਚਾਰਧਾਰਾ' ਬਾਰੇ ਵਿਦਵਾਨਾਂ ਦੇ ਵਿਚਾਰ ਸੁਣਨ ਲਈ ਆਏ
ਗੁਰੂ ਰੂਪ ਖ਼ਾਲਸਾ ਜੀ,
**ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫਤਿਹ।।**

ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ (ਪੰਚ ਪ੍ਰਧਾਨੀ) ਦੀ ਲੀਡਰਸ਼ਿਪ ਨੇ ਪਿੱਛੇ ਜਿਹੇ ਇਹ ਫੈਸਲਾ ਕੀਤਾ ਕਿ ਕੋਈ ਅਜਿਹੇ ਵਿਦਵਾਨਾਂ ਦੀ ਚੋਣ ਕੀਤੀ ਜਾਵੇ, ਜਿਹੜੇ ਸੰਤ ਜਰਨੈਲ ਸਿੰਘ ਜੀ ਦੀ ਬਹੁਪੱਖੀ ਸਖਸ਼ੀਅਤ ਨੂੰ ਸਹੀ ਪ੍ਰਸੰਗ ਵਿੱਚ ਪੇਸ਼ ਕਰ ਸਕਣ। ਇਹ ਇੱਕ ਹਕੀਕਤ ਹੈ ਕਿ ਉਨ੍ਹਾਂ ਦੀ ਸਖਸ਼ੀਅਤ ਵਿੱਚ ਕੋਈ ਵੱਖਰੀ ਕਿਸਮ ਦੀ ਅਤੇ ਉੱਚੀ ਪੱਧਰ ਦੀ ਰਾਜਨੀਤੀ ਸੀ। ਉਨ੍ਹਾਂ ਦੀ ਸਖਸ਼ੀਅਤ ਵਿੱਚ ਹੀ ਕੁਝ ਇਸ ਤਰ੍ਹਾਂ ਸੀ ਕਿ ਉਨ੍ਹਾਂ ਨੇ ਧਰਮ ਦੇ ਖੇਤਰ ਵਿੱਚ ਜੋ ਪ੍ਰਚਾਰ ਕੀਤਾ, ਉਹਦੇ ਵਿੱਚ ਹੀ ਰਾਜਨੀਤੀ ਦੇ ਸੁੱਚੇ ਅੰਸ਼ ਲੁਕੇ ਪਏ ਸਨ, ਪਰ ਇਸ ਰਾਜਨੀਤੀ ਦੇ ਲੱਛਣ ਕੀ ਹੋ ਸਕਦੇ ਹਨ ? ਕਿਸ ਤਰ੍ਹਾਂ ਦੀ ਸੀ ਉਹਨਾਂ ਦੀ ਰਾਜਨੀਤੀ ? ਜਿਸ ਤਰ੍ਹਾਂ ਦੀ ਰਾਜਨੀਤੀ ਅਸੀਂ ਅੱਜ ਵੇਖ ਰਹੇ ਹਾਂ, ਕੀ ਇਹੋ ਜਿਹੀ ਸੀ ਉਹਨਾਂ ਦੀ ਰਾਜਨੀਤੀ ? ਉਨ੍ਹਾਂ ਦੀ ਵਿਲੱਖਣ ਰਾਜਨੀਤੀ ਬਾਰੇ ਜਾਨਣ ਲਈ ਚਾਰ ਵਿਦਵਾਨਾਂ ਦੀ ਚੋਣ ਕੀਤੀ ਗਈ, ਜਿਹੜੇ ਵੱਖ-ਵੱਖ ਵਿਸ਼ਿਆਂ ਦੇ ਮਾਹਰ ਹਨ। ਉਨ੍ਹਾਂ ਵਿੱਚ ਸ.ਗੁਰਤੇਜ ਸਿੰਘ ਆਈ.ਏ.ਐੱਸ, ਸ.ਹਰਿੰਦਰ ਸਿੰਘ ਮਹਿਬੂਬ, ਸ.ਅਜਮੇਰ ਸਿੰਘ ਅਤੇ ਯੂ.ਐੱਨ.ਆਈ. ਦੇ ਵਿਸ਼ੇਸ਼ ਪੱਤਰ ਪ੍ਰੇਰਕ ਸ.ਜਸਪਾਲ ਸਿੰਘ ਸਿੱਧੂ ਸ਼ਾਮਲ ਹਨ। ਇਹ ਸਾਰੇ ਹੀ ਵਿਦਵਾਨ ਵੱਖ-ਵੱਖ ਵਿਸ਼ਿਆਂ ਦੇ ਮਾਹਰ ਹੀ ਨਹੀਂ,

ਬਲਕਿ ਇਹ ਕਿਸੇ ਨਾ ਕਿਸੇ ਰੂਪ ਵਿੱਚ ਸੰਤ ਜਰਨੈਲ ਸਿੰਘ ਦੇ ਕਰੀਬ ਵੀ ਰਹੇ ਹਨ।

ਸ.ਗੁਰਤੇਜ ਸਿੰਘ, ਖਾਲਸਾ ਪੰਥ ਦੇ ਰਾਜਨੀਤਿਕ ਵਿਦਵਾਨ ਸਮਝੇ ਜਾਂਦੇ ਹਨ। ਦਰਬਾਰ ਸਾਹਿਬ ਦੇ ਸਾਕੇ ਪਿੱਛੋਂ ਰਾਜਨੀਤੀ ਵਿੱਚ ਅਤੇ ਇੱਥੇ ਚੱਲੀਆਂ ਲਹਿਰਾਂ ਵਿੱਚ, ਜੋ ਉਤਰਾਅ-ਚੜ੍ਹਾਅ ਆਏ, ਉਨ੍ਹਾਂ ਨੂੰ, ਉਨ੍ਹਾਂ ਨੇ ਨੇੜਿਓਂ ਹੋ ਕੇ ਤੱਕਿਆ ਹੈ। ਉਹ ਰਾਜਨੀਤੀ ਦੀਆਂ ਬਰੀਕੀਆਂ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਭਾਵੇਂ ਤੁਸੀਂ ਕਈ ਵਾਰ, ਉਨ੍ਹਾਂ ਦੇ ਵਿਚਾਰਾਂ ਨਾਲ ਸਹਿਮਤ ਨਾ ਵੀ ਹੋਵੋ ਤਾਂ ਵੀ ਤੁਸੀਂ ਇਹ ਤਾਂ ਨਹੀਂ ਕਹਿ ਸਕਦੇ ਕਿ ਉਨ੍ਹਾਂ ਦੀ ਸਖਸ਼ੀਅਤ ਵਿੱਚ ਸੁੱਚੇ ਜਜ਼ਬਿਆਂ ਦੀ ਕੋਈ ਕਮੀ ਹੈ। ਸ.ਗੁਰਤੇਜ ਸਿੰਘ ਨੇ ਸਿੱਖ ਪੰਥ ਦੇ ਭਖ਼ਦੇ ਮਸਲਿਆਂ ਬਾਰੇ ਕਈ ਕਿਤਾਬਾਂ ਵੀ ਲਿਖੀਆਂ।

ਜਿੱਥੋਂ ਤੱਕ ਸ.ਹਰਿੰਦਰ ਸਿੰਘ ਮਹਿਬੂਬ ਦਾ ਸਬੰਧ ਹੈ। ਉਹ ਗਿਆਨ ਦੇ ਸਾਗਰ ਹਨ। ਦਰਬਾਰ ਸਾਹਿਬ ਦੇ ਸਾਕੇ ਦਾ ਉਹਨਾਂ ਦੀ ਮਾਨਸਿਕ ਸਖਸ਼ੀਅਤ ਉੱਤੇ ਬਹੁਤ ਡੂੰਘਾ ਅਸਰ ਪਿਆ। ਖਾੜਕੂ ਲਹਿਰ ਦੇ ਦੌਰਾਨ ਵੀ ਉਹਨਾਂ ਨੂੰ ਪੁਲਿਸ ਦਾ ਮਾਨਸਿਕ ਅਤੇ ਸਰੀਰਕ ਤਸ਼ੱਦਦ ਝੱਲਣਾ ਪਿਆ। ਉਨ੍ਹਾਂ ਦੀ ਇੱਕ ਪੁਸਤਕ 'ਸਹਿਜੇ ਰਚਿਓ ਖ਼ਾਲਸਾ' ਸਿੱਖੀ ਸਿਧਾਂਤਾਂ ਦੀ ਇੱਕ ਪਿਆਰੀ ਦਸਤਾਵੇਜ਼ ਹੈ। ਇਸ ਤੋਂ ਇਲਾਵਾ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੀਵਨੀਆਂ ਬਾਰੇ ਜੋ ਮਹਾਂ-ਕਾਵਿ ਰਚਿਆ ਹੈ, ਉਹ ਖ਼ਾਲਸਾ ਪੰਥ ਦੀ ਇੱਕ ਅਦੁੱਤੀ ਯਾਦਗਾਰ ਸਮਝੀ ਜਾਂਦੀ ਹੈ। ਉਨ੍ਹਾਂ ਦੀ ਇੱਕ ਹੋਰ ਪੁਸਤਕ 'ਝਨਾਂ ਦੀ ਰਾਤ' ਨੂੰ ਭਾਰਤ ਸਰਕਾਰ ਵੱਲੋਂ 'ਸਾਹਿਤ ਅਕਾਦਮੀ ਦੇ ਸਨਮਾਨ ਨਾਲ ਨਿਵਾਜਿਆ ਗਿਆ।

ਸ.ਜਸਪਾਲ ਸਿੰਘ ਸਿੱਧੂ ਉਹਨਾਂ ਪੱਤਰਕਾਰਾਂ ਵਿੱਚੋਂ ਹਨ, ਜਿੰਨ੍ਹਾਂ ਨੇ ਅੰਮ੍ਰਿਤਸਰ ਵਿੱਚ ਰਹਿ ਕੇ ਧਰਮਯੁੱਧ ਮੋਰਚੇ ਦੀਆਂ ਸਰਗਰਮੀਆਂ ਅਤੇ ਵਿਸ਼ੇਸ਼ ਕਰਕੇ ਸੰਤ ਜਰਨੈਲ ਸਿੰਘ ਦੀ ਸਖਸ਼ੀਅਤ ਨੂੰ ਅਤਿ ਕਰੀਬ ਹੋ ਕੇ ਤੱਕਿਆ। 3 ਜੂਨ 1984 ਨੂੰ ਜਦੋਂ ਦਰਬਾਰ ਸਾਹਿਬ ਦੇ ਇਰਦ-ਗਿਰਦ ਫੌਜ ਦਾ ਘੇਰਾ ਪੈ ਚੁੱਕਿਆ ਸੀ ਅਤੇ ਸਾਰੇ ਸ਼ਹਿਰ ਵਿੱਚ ਕਰਫਿਊ ਲਾਗੂ ਕਰ ਦਿੱਤਾ ਗਿਆ ਸੀ ਤਾਂ ਉਸ ਦਿਨ ਸੰਤ ਜਰਨੈਲ ਸਿੰਘ ਨੂੰ ਮਿਲਣ ਵਾਲਾ ਇਹ ਆਖ਼ਰੀ ਪੱਤਰਕਾਰ ਸੀ। ਜ਼ਿੰਦਗੀ ਅਤੇ ਮੌਤ ਦੀਆਂ ਉਹਨਾਂ ਆਖ਼ਰੀ ਘੜੀਆਂ ਵਿੱਚ ਜਸਪਾਲ ਸਿੰਘ ਨੇ ਸੰਤ ਜਰਨੈਲ ਸਿੰਘ ਦੇ ਚਿਹਰੇ ਨੂੰ ਕਰੀਬ ਹੋ ਕੇ ਵੇਖਿਆ ਅਤੇ ਉਹਨਾਂ ਨਾਲ ਗੱਲਾਂ ਕੀਤੀਆਂ, ਜੋ ਪੱਤਰਕਾਰੀ ਦੇ ਇਤਿਹਾਸ ਦੀ ਇਤਿਹਾਸਕ ਯਾਦਗਾਰ ਬਣੀ ਰਹੇਗੀ।

ਸ.ਅਜਮੇਰ ਸਿੰਘ ਦੀਆਂ ਦੋ ਪੁਸਤਕਾਂ ਅੱਜ-ਕੱਲ੍ਹ ਰਾਜਨੀਤਕ ਗਲਿਆਰਿਆਂ ਵਿੱਚ ਚਰਚਾ ਦਾ ਵਿਸ਼ਾ ਬਣ ਗਈਆਂ ਹਨ। 'ਵੀਹਵੀਂ ਸਦੀ ਦੀ ਸਿੱਖ ਰਾਜਨੀਤੀ' ਅਤੇ ਹਾਲ ਵਿੱਚ ਹੀ ਉਹਨਾਂ ਦੀ ਛਪੀ ਪੁਸਤਕ 'ਕਿਸ ਬਿਧ ਰੁਲੀ

ਪਾਤਸ਼ਾਹੀ' ਵਿੱਚ ਤੁਹਾਨੂੰ ਖ਼ਾਲਸਾ ਪੰਥ ਦੀ ਲੀਡਰਸ਼ਿਪ ਦੀ ਦੁਬਿਧਾ ਦੇ ਦੀਦਾਰ ਹੋਣਗੇ। ਯਕੀਨਨ ਇਹ ਕਿਤਾਬ ਪੜ੍ਹ ਕੇ, ਸਾਡੀ ਨੌਜਵਾਨ ਪੀੜ੍ਹੀ ਰਾਜਨੀਤੀ ਦੇ ਖੇਤਰ ਵਿੱਚ ਨਵੇਂ ਰਾਹਾਂ ਦੀ ਤਲਾਸ਼ ਕਰਨ ਲਈ ਉਤਸ਼ਾਹਿਤ ਹੋਵੇਗੀ। ਬਹੁਤ ਘੱਟ ਲੋਕਾਂ ਨੂੰ ਇਹ ਪਤਾ ਹੋਵੇਗਾ ਕਿ ਸ.ਅਜਮੇਰ ਸਿੰਘ ਕਿਸੇ ਸਮੇਂ ਨਕਸਲੀ ਧਾਰਾ ਵਿੱਚ ਸਰਗਰਮ ਆਗੂ ਰਹੇ ਹਨ ਅਤੇ ਕਈ ਸਾਲ ਰੂਪੋਸ਼ ਵੀ ਰਹੇ। ਪਰ ਦਰਬਾਰ ਸਾਹਿਬ ਦੇ ਸਾਕੇ ਨੇ ਉਹਨਾਂ ਨੂੰ ਸਿਰ ਤੋਂ ਲੈ ਕੇ ਪੈਰਾਂ ਤੱਕ ਹਿਲਾ ਦਿੱਤਾ। ਸੰਸਾਰ ਦੇ ਰਾਜਨੀਤਕ ਕਾਫ਼ਲਿਆਂ ਦੀ ਤੋਰ ਨੂੰ ਜਿੰਨੀ ਬਰੀਕੀ ਨਾਲ ਅਜਮੇਰ ਸਿੰਘ ਵੇਖ ਸਕੇ ਹਨ, ਉਹ ਬਹੁਤ ਘੱਟ ਵਿਦਵਾਨਾਂ ਦੇ ਹਿੱਸੇ ਆਇਆ ਹੈ।

ਹੁਣ ਮੈਂ ਯੂ.ਐੱਨ.ਆਈ. ਦੇ ਵਿਸ਼ੇਸ਼ ਪੱਤਰ ਪ੍ਰੇਰਕ ਸ.ਜਸਪਾਲ ਸਿੰਘ ਸਿੱਧੂ ਨੂੰ ਬੇਨਤੀ ਕਰਾਂਗਾ ਕਿ ਉਹ ਸੰਤ ਜਰਨੈਲ ਸਿੰਘ ਨਾਲ ਬਿਤਾਏ ਯਾਦਗਾਰੀ ਪਲਾਂ ਨੂੰ ਸੰਗਤਾਂ ਨਾਲ ਸਾਂਝਿਆ ਕਰਨ।

# ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਅਤੇ ਸਿੱਖਾਂ ਬਾਰੇ ਭਾਰਤੀ ਮੀਡੀਏ ਦੀ ਸੋਚ ਤੇ ਪੇਸ਼ਕਾਰੀ



**ਸ.ਜਸਪਾਲ ਸਿੰਘ ਸਿੱਧੂ**

ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫਤਿਹ।।

ਮੇਰੇ ਬਾਰੇ ਪਹਿਲਾਂ ਜੋ ਕੁਝ ਕਿਹਾ ਗਿਆ, ਉਹੋ ਜਿਹਾ ਕੋਈ ਰੁਤਬਾ ਮੈਂ ਨਹੀਂ ਰੱਖਦਾ। ਮੇਰੀ ਸਾਰੀ ਇਹ ਕੋਸ਼ਿਸ਼ ਹੈ, ਉਹ ਮੀਡੀਏ ਨਾਲ ਜੁੜੇ ਹੋਣ ਕਰਕੇ ਮੀਡੀਆ ਦੇ ਸਬੰਧ ਵਿੱਚ ਹੀ ਸੰਤਾਂ ਦਾ ਜੋ ਮੈਨੂੰ ਉਨਾਂ ਨੂੰ ਰੋਜ਼ਾਨਾ ਮਿਲਣ ਦਾ ਮੌਕਾ ਮਿਲਿਆ, ਉਨਾਂ ਨਾਲ ਜੋ ਮੈਂ ਸਮਾਂ ਬਿਤਾਇਐ ਉਹਦੇ ਅਧਾਰ ਤੇ ਸੰਤਾਂ ਬਾਰੇ ਗੱਲ ਕਰਾਂ। 1982 ਦੇ ਅਖੀਰਲੇ ਦਿਨੀਂ, ਮੇਰੀ ਉੱਥੇ ਅੰਮ੍ਰਿਤਸਰ ਵਿੱਚ ਯੂ.ਐੱਨ.ਆਈ. ਦੇ ਨੁਮਾਇੰਦੇ ਵਜੋਂ ਨਿਯੁਕਤੀ ਹੋਈ ਸੀ, ਉਨਾਂ ਦਿਨਾਂ ਵਿਚ ਹੀ ਮੋਰਚਾ ਲੱਗਿਆ ਹੋਇਆ ਸੀ ਤੇ ਮੈਂ ਉਸੇ ਪ੍ਰਸੰਗ ਵਿੱਚ ਸੰਤਾਂ ਨੂੰ ਕਿਸ ਤਰਾਂ ਦੇਖਿਆ, ਕਿਵੇਂ ਉਹ ਮੀਡੀਆ ਨੂੰ ਮਿਲਦੇ ਸਨ, ਮੀਡੀਏ ਬਾਰੇ ਉਨਾਂ ਦੇ ਕੀ ਵਿਚਾਰ ਸਨ, ਉਸ ਸਬੰਧ ਵਿੱਚ ਹੀ ਮੈਂ ਗੱਲ ਕਰਨੀ ਚਾਹੁੰਨਾਂ। ਜਿਹੜੇ ਵੱਡੇ ਪ੍ਰਸ਼ਨ ਐ ਸੰਤਾਂ ਦੀ ਦੇਣ ਬਾਰੇ, ਮੈਨੂੰ ਨਹੀਂ ਲੱਗਦਾ ਕਿ ਦਾਸ ਉਸ ਬਾਰੇ ਕੁਝ ਕਹਿਣ ਦੇ ਯੋਗ ਐ। ਬਈ ਉਨਾਂ ਦੀ ਇਤਿਹਾਸਿਕ ਦੇਣ, ਰਾਜਨੀਤਿਕ ਵਿਚਾਰਧਾਰਾ ਬਾਰੇ ਅਤੇ ਉਨਾਂ ਦੀ ਹਸਤੀ ਬਾਰੇ ਮੁਲਾਂਕਣ ਕਰਨਾ ਵਿਦਵਾਨਾਂ ਦਾ ਕੰਮ ਹੈ। ਇਸ ਕਰਕੇ ਮੇਰਾ ਜੋ ਵਿਸ਼ਾ ਹੈ ਜਾਂ ਅੱਜ ਦੀ ਗੱਲ ਬਾਤ ਹੈ, ਮੈਂ ਕੋਸ਼ਿਸ਼ ਕਰੂੰਗਾ ਕਿ ਉਹ ਮੀਡੀਏ ਦੇ

ਪ੍ਰਸੰਗ ਵਿੱਚ ਜਾਂ ਮੀਡੀਆ ਦੇ ਸਬੰਧ ਵਿੱਚ ਹੀ ਕੀਤੀ ਜਾਵੇ। ਇਹਦੇ ਨਾਲ-ਨਾਲ ਮੇਰੀ ਇਹ ਵੀ ਕੋਸ਼ਿਸ਼ ਹੋਊ ..ਕਿ ਅਸਲ 'ਚ ਮੀਡੀਆ ਕੀ ਹੈ? ਬਹੁਤੇ ਸਾਰੇ ਸੱਜਣਾਂ ਦੀ ਸ਼ਾਇਦ ਇਹ ਦਿਲਚਸਪੀ ਨਾ ਹੋਵੇ ਬਈ ਦੇਸ਼ ਦੇ ਪੱਧਰ ਤੇ ਸਾਰੇ ਮੀਡੀਏ ਦਾ ਨਜ਼ਰੀਆ ਕੀ ਐ... ਕਿਉਂਕਿ ਜ਼ਿਆਦਾ ਅਸੀਂ ਸਿੱਖ ਨਜ਼ਰੀਏ ਤੋਂ ਈ ਗੱਲ ਕਰਨ ਲਈ ਇੱਥੇ ਇਕੱਠੇ ਹੋਏ ਹਾਂ। ਫਿਰ ਵੀ ਮੈਂ ਕੋਸ਼ਿਸ਼ ਇਹ ਕਰਨੀ ਚਾਹੂੰਗਾ ਕਿ ਸਾਰੇ ਦੇਸ਼ ਦੇ ਮੀਡੀਏ ਦੇ ਪ੍ਰਸੰਗ ਵਿੱਚ ਹੀ ਸੰਤਾਂ ਦਾ ਮੁਕੰਮਲ ਮੁਲਾਂਕਣ ਕੀਤਾ ਜਾਵੇ। ਬਈ ਉਨਾਂ ਨੂੰ ਓਸ ਦੌਰ ਵਿੱਚ ਕਿਸ ਤਰੀਕੇ ਨਾਲ ਮੀਡੀਏ ਨੇ ਪੇਸ਼ ਕੀਤਾ। ਇਹ ਮੇਰੀ ਕੋਸ਼ਿਸ਼ ਹੋਵੇਗੀ... ਤੇ ਮੈਂ ਮਾਫ਼ੀ ਵੀ ਚਾਹੂੰਗਾ, ਜੇ ਕਿਤੇ ਮੈਂ ਥੋੜਾ ਜਿਹਾ, ਏਸ ਸਿੱਖ ਧਾਰਾ ਤੋਂ ਬਾਹਰ ਜਾ ਕੇ ਵੀ ਗੱਲ ਕਰਨ ਦੀ ਕੋਸ਼ਿਸ਼ ਕਰਾਂ। ਇਹ ਗੱਲ ਸਾਰੀ ਸਿੱਖ ਧਾਰਾ ਤੋਂ ਬਾਹਰ ਜਾ ਕੇ ਈ ਅਸਲ 'ਚ ਹੁੰਦੀ ਐ। ਸਾਰੇ ਦੇਸ਼ ਅਤੇ ਦੁਨੀਆਂ ਦੇ ਮੀਡੀਏ ਨਾਲ ਜੁੜ ਕੇ ਈ ਗੱਲ ਪੂਰੀ ਹੁੰਦੀ ਐ, ਉਸ ਤੋਂ ਬਿਨਾਂ ਗੱਲ ਪੂਰੀ ਨੀਂ ਹੁੰਦੀ।

ਸਭ ਤੋਂ ਪਹਿਲਾਂ ਮੇਰੀ ਬੇਨਤੀ ਇਹੋ ਐ ਬਈ ਜਿਵੇਂ ਅਜਮੇਰ ਸਿੰਘ ਹੁਰਾਂ ਬਾਰੇ ਕਿਹਾ ਕਿ ਉਹ ਖੱਬੀ ਵਿਚਾਰਧਾਰਾ ਨਾਲ ਜੁੜੇ ਹੋਏ ਸੀ। ਮੈਂ ਵੀ ਕਿਸੇ ਨਾ ਕਿਸੇ ਰੂਪ ਵਿੱਚ ਖੱਬਿਆਂ ਨਾਲ ਹੀ ਜੁੜਿਆ ਹੋਇਆ ਸੀ। ਮੈਂ ਉਸ ਸਮੇਂ ਬਠਿੰਡੇ ਵਿੱਚ 'ਇੰਡੀਅਨ ਐਕਸਪ੍ਰੈਸ' ਦਾ ਪੱਤਰਕਾਰ ਸੀ, ਤਾਂ ਮੈਨੂੰ ਸੰਤਾਂ ਦੀਆਂ ਸਰਗਰਮੀਆਂ ਨੂੰ ਰਿਪੋਰਟ ਕਰਨ ਦਾ ਮੌਕਾ ਪਹਿਲੀ ਵਾਰ ਮਿਲਿਆ। ਉਸ ਸਮੇਂ ਮੋਰਚਾ ਨਹੀਂ ਸੀ ਚੱਲਿਆ ਤੇ ਸੰਤਾਂ ਦੀ ਅਜੇ ਤੱਕ ਪਹਿਲੀ ਗ੍ਰਿਫ਼ਤਾਰੀ, ਜੋ ਮਹਿਤਾ ਚੌਂਕ ਤੋਂ ਹੋਈ ਸੀ, ਉਹ ਵੀ ਅਜੇ ਨਹੀਂ ਸੀ ਹੋਈ, ਤੇ ਉਦੋਂ ਤੱਕ ਸੰਤ ਕੋਈ ਬਹੁਤਾ ਸੁਰਖੀਆਂ ਵਿੱਚ ਵੀ ਨਹੀਂ ਸੀ ਆਏ। ਆਮ ਲੋਕਾਂ ਦਾ ਜੋ ਉਨਾਂ ਬਾਰੇ ਖਾਸ ਕਿਸਮ ਦਾ ਨਜ਼ਰੀਆ ਸੀ, ਜਿਹੜੀ ਉਨਾਂ ਪ੍ਰਤੀ ਖਿੱਚ ਸੀ, ਉਹ ਅਜੇ ਉਸ ਤਰੀਕੇ ਨਾਲ ਪੈਦਾ ਨਹੀਂ ਸੀ ਹੋਈ। ਉਨ੍ਹਾਂ ਦਿਨਾਂ ਦੀ ਗੱਲ ਹੈ, ਜਦੋਂ ਸੰਤ ਬਠਿੰਡੇ ਦੇ ਕਿਸੇ ਨੇੜਲੇ ਪਿੰਡ ਵਿੱਚ ਪ੍ਰਚਾਰ ਲਈ ਗਏ। ਜਦੋਂ ਵਾਪਸ ਆ ਰਹੇ ਸੀ ਤਾਂ ਉਨਾਂ ਦੇ ਪਿੱਛੇ, ਉਨਾਂ ਦੀ ਗੱਡੀ ਬੱਸ ਨਾਲ ਟਕਰਾ ਗਈ। ਬੱਸ ਡਰਾਈਵਰ ਨੂੰ ਸੱਟਾਂ ਲੱਗੀਆਂ। ਛੋਟੀ-ਘਣੀ ਗੱਲਬਾਤ ਹੋਈ ਅਤੇ ਬੱਸ ਬਠਿੰਡੇ ਦੇ ਨੇੜੇ ਆ ਕੇ ਡਿਵਾਇਡਰ 'ਤੇ ਚੜ ਗਈ। ਉਸ ਵੱਡੀ ਘਟਨਾ ਦੇ ਵਿੱਚ ਕੋਈ ਜ਼ਖਮੀ ਤਾਂ ਨੀਂ ਹੋਇਆ ਪਰ ਜਿਵੇਂ ਟਰੇਡ ਯੂਨੀਅਨਾਂ ਦਾ ਨਜ਼ਰੀਆ ਹੁੰਦੈ, ਉਵੇਂ ਬਠਿੰਡੇ ਦੇ ਪੀ.ਆਰ.ਟੀ.ਸੀ. ਮਹਿਕਮੇ ਦੇ ਡਰਾਇਵਰਾਂ-ਕੰਡਕਟਰਾਂ ਨੇ ਹੜਤਾਲ ਕਰ ਦਿੱਤੀ। 'ਇੰਡੀਅਨ ਐਕਸਪ੍ਰੈਸ' ਦੇ ਰਿਪੋਰਟਰ ਹੋਣ ਨਾਤੇ, ਮੈਂ ਸੁਭਾਵਿਕ ਹੀ ਉਸ ਘਟਨਾ ਦੀ ਖਬਰ ਨੂੰ ਜਾਣਾ ਸੀ। ਮੈਂ ਅੱਜ ਸਾਰੀ ਸੰਗਤ ਦੇ ਸਾਹਮਣੇ ਇਹ ਗੱਲ ਸਵੀਕਾਰ ਕਰਨਾ ਚਾਹੁੰਨੈ, ਬਈ ਅਸੀਂ ਜਿੰਨਾ ਵੱਧ ਤੋਂ ਵੱਧ ਸੰਤਾਂ ਦੇ ਵਿਰੁੱਧ ਲਿਖਿਆ ਜਾ ਸਕਦਾ ਸੀ, ਲਿਖਿਆ। ਜਿਵੇਂ ਕਿਸੇ ਤਰੀਕੇ ਨਾਲ

ਉਨਾਂ ਵਿਰੁੱਧ ਪੇਸ਼ ਕੀਤਾ ਜਾ ਸਕਦਾ ਸੀ, ਅਸੀਂ ਕੀਤਾ। ਅਸੀਂ ਕਿਹਾ, ਬਈ ਧੱਕਾ ਕੀਤੈ, ਡਰਾਇਵਰਾਂ ਨਾਲ ਪੀ.ਆਰ.ਟੀ.ਸੀ. ਨਾਲ ਧੱਕਾ ਕੀਤਾ, ਕਿਉਂਕਿ ਸੰਤਾਂ ਦੇ ਪਿੱਛੇ ਇੱਕ ਜੀਪ ਆ ਰਹੀ ਸੀ, ਉਹਦੇ 'ਚੋਂ ਕੁਝ ਸਿੰਘ ਨਿਕਲੇ, ਉਹ ਆ ਕੇ ਡਰਾਇਵਰ ਨੂੰ ਕੁਝ ਬੁਰਾ ਭਲਾ ਕਹਿਣ ਲੱਗੇ, ਉਨਾਂ ਨੇ ਆ ਕੇ ਲੜਾਈ ਕਰ ਲਈ, ਜਾਂ ਉਨ੍ਹਾਂ ਨਾਲ ਲੜਾਈ ਹੋ ਗਈ। ਸਾਨੂੰ ਇਸ ਕਿਸਮ ਦਾ ਲੱਗ ਰਿਹਾ ਸੀ ਬਈ ਸੰਤਾਂ ਦੇ ਬੰਦਿਆਂ ਨੇ ਬਹੁਤ ਧੱਕਾ ਕੀਤੈ, ਇਹ ਹੋਣਾ ਨਹੀਂ ਸੀ ਚਾਹੀਦਾ। ...ਤੇ ਅਸੀਂ ਆ ਕੇ ਜਿੰਨੀਆਂ ਰਿਪੋਰਟਾਂ ਬਣਾਈਆਂ, ਉਹ ਵੇਰਵਾ ਮੇਰੇ ਅੱਜ ਵੀ ਯਾਦ ਐ 1981 ਦਾ, ਉੱਥੇ ਆ ਕੇ ਸਾਰੇ ਵੇਰਵੇ ਵਿੱਚ ਸੰਤਾਂ ਨੂੰ ਵਿਲੇਨ ਦੇ ਰੂਪ ਵਿੱਚ, ਖਲਨਾਇਕ ਦੇ ਰੂਪ ਵਿੱਚ ਪੇਸ਼ ਕੀਤਾ, ਸੰਤਾਂ ਦੇ ਬੰਦਿਆਂ ਨੂੰ ਪੇਸ਼ ਕੀਤਾ, ਤੇ ਸਾਰਾ ਦਿਨ ਪ੍ਰੈੱਸ ਕਲੱਬ ਦੇ ਵਿੱਚ, ਜਿੱਥੇ ਅਸੀਂ ਬੈਠਦੇ ਸੀ, ਉੱਥੇ ਇਹੀ ਗੱਲ ਚੱਲਦੀ ਰਹੀ ਬਈ ਸੰਤਾਂ ਦੀ ਯਾਨਿ ਉਨ੍ਹਾਂ ਦੇ ਸਰੀਰਕ ਪੱਖ ਬਾਰੇ, ਉਨਾਂ ਦੇ ਐਹੋ ਜਿਹੇ ਕੱਪੜੇ ਪਾਏ ਸੀ, ਜਾਂ ਉਨ੍ਹਾਂ ਦੇ ਦੂਸਰਿਆਂ ਦੇ ਐਹੋ ਜਹੇ ਸਨ। ਗੱਲ ਕੀ ਜਿੰਨੇ ਕੁ ਮਾੜੇ ਲਫਜ਼ਾਂ ਦੇ ਰੂਪ ਵਿੱਚ ਅਸੀਂ ਕਹਿ ਸਕਦੇ ਸੀ, ਕਿਹਾ। ਤੇ ਮੈਂ ਵੀ ਉਸ ਸਾਰੇ ਗਰੁੱਪ ਦੇ ਵਿੱਚ ਸ਼ਾਮਲ ਸੀ। ਪਰ ਜਿਉਂ-ਜਿਉਂ ਮੋਰਚਾ ਚੱਲਿਆ, ਮੇਰੀ ਰਾਏ ਬਦਲਦੀ ਗਈ। ਮੇਰੀ ਸੋਚਣੀ ਵਿੱਚ ਵੀ ਫਰਕ ਪੈਂਦਾ ਗਿਆ ਤੇ ਜਦੋਂ ਰੋਜ਼ਾਨਾ ਰਿਪੋਰਟਿੰਗ ਕਰਨ ਦਾ ਮੈਨੂੰ ਮੌਕਾ ਮਿਲਿਆ ਤਾਂ ਮੈਨੂੰ ਹੌਲੀ-ਹੌਲੀ ਮੀਡੀਏ ਦੀ ਸਮਝ ਆਉਣ ਲੱਗ ਪਈ। ਅਜੇ ਮੈਂ ਹੋਰ ਵੀ ਇੱਥੇ ਦੱਸਣਾ ਚਾਹੁੰਨਾ, ਉਹ ਇਹ ਹੈ ਕਿ 70ਵਿਆਂ ਦੇ ਵਿਚ ਕਾਮਰੇਡ ਬੁੱਧੀਮਾਨਾਂ ਦਾ, ਖਾਸ ਕਰਕੇ ਪੜ੍ਹੇ ਲਿਖੇ ਬੰਦਿਆਂ ਦੇ ਵਿੱਚ, ਉਸ ਲਹਿਰ ਦਾ ਇੱਕ ਖਾਸ ਕਿਸਮ ਦਾ ਅਸਰ ਸੀ, ਜਿਸ ਵਿੱਚ ਸਿੱਖ ਕੌਮ ਜਾਂ ਧਰਮ ਨੂੰ ਬਹੁਤ ਬੁਰੇ ਤਰੀਕੇ ਨਾਲ ਨਕਾਰਿਆ ਜਾਂਦਾ ਸੀ। ਕਿਉਂਕਿ ਅਸੀਂ ਵੀ ਸਾਰੇ ਉਸੇ ਮੁਹਾਵਰੇ ਵਿੱਚ ਰੁੜੇ ਹੋਏ ਸਾਂ। ਇਸ ਲਈ ਸਾਰੀ ਗੱਲ ਨੂੰ ਸਹੀ ਨਜ਼ਰੀਏ ਤੋਂ ਘੱਟ ਹੀ ਦੇਖਦੇ ਸੀ। ਪਰ ਜਦੋਂ ਮੇਰੀ 1982 ਦੇ ਵਿੱਚ ਅੰਮ੍ਰਿਤਸਰ ਵਿੱਚ ਨਿਯੁਕਤੀ ਹੋਈ ਤਾਂ ਪਹਿਲੇ ਦਿਨ ਹੀ ਮੈਂ ਸੰਤਾਂ ਨੂੰ ਮਿਲਿਆ। ਸੰਤ ਮੈਨੂੰ ਕਹਿਣ ਲੱਗੇ, 'ਬਈ ਗੁਰਮੁਖਾ ਦੇਖ ਲੈ, ਜੇ ਸਾਡਾ ਭਰਾ ਬਣ ਕੇ ਕਵਰ ਕਰੇਗਾਂ ਤਾਂ ਕੋਈ ਪ੍ਰੋਬਲਮ ਨੀਂ, ਕੋਈ ਸਮੱਸਿਆ ਨੀਂ...।

ਖ਼ੈਰ, ਮੇਰੀ 82 ਤੱਕ ਨਿਯੁਕਤੀ ਹੋਣ ਤੱਕ, ਮੋਰਚਾ ਲੱਗ ਚੁੱਕਿਆ ਸੀ, ਤੇ ਮੈਨੂੰ ਸੰਤਾਂ ਬਾਰੇ, ਮੋਰਚੇ ਬਾਰੇ, ਅਕਾਲੀ ਦਲ ਬਾਰੇ, ਸਿੱਖ ਮੰਗਾਂ ਬਾਰੇ, ਅਤੇ ਇਹਦੇ ਉਲਟ ਦਿੱਲੀ ਦਾ ਰੁਖ, ਤੇ ਬ੍ਰਾਹਮਣਵਾਦੀ ਢਾਂਚੇ ਦਾ ਰੁਖ, ਇਹ ਸਾਰਾ ਮਾਜਰਾ ਮੈਨੂੰ ਥੋੜਾ-ਥੋੜਾ ਸਮਝ ਪੈ ਰਿਹਾ ਸੀ। ਸਾਡਾ ਜਿਹੜਾ ਮਾਰਕਸਵਾਦੀ ਮੁਹਾਵਰਾ ਸੀ, ਓਸ ਤੋਂ ਪਾਸੇ ਹੋ ਕੇ ਸਾਨੂੰ ਇਹਨਾਂ ਗੱਲਾਂ ਦੀ ਕੁਝ-ਕੁਝ ਸਮਝ ਪੈਣ ਲੱਗ ਪਈ ਸੀ। ਇੱਥੇ ਮੈਂ ਇੱਕ ਹੋਰ ਗੱਲ ਵੀ ਕਹਿਣਾ ਚਾਹੁੰਨਾ, ਮੇਰੀ ਜੋ ਉੱਥੇ ਨਿਯੁਕਤੀ ਕੀਤੀ ਗਈ, ਉਹ ਇਸ ਲਈ ਕੀਤੀ

ਗਈ ਕਿਉਂਕਿ ਉੱਥੇ ਇੱਕ ਸਰਦਾਰ ਚਾਹੀਦਾ ਸੀ। ਉਨਾਂ ਦਿਨਾਂ ਵਿੱਚ ਇਹੋ ਇੱਕ ਤਰੀਕਾ ਹੁੰਦਾ ਸੀ, ਬਈ ਦਰਬਾਰ ਸਾਹਿਬ ਦੇ ਅੰਦਰ ਜਾਣ ਆਲਾ, ਕਿਹੜਾ ਬੰਦਾ ਚਾਹੀਦੈ, ਕਿਹੜਾ ਜਾ ਸਕਦੈ.. ਤੇ ਇੱਕ ਸੀ ਬਈ ਮੇਰੇ ਪੱਗ ਬੰਨੀਂ ਹੋਈ ਸੀ ਤੇ ਮੈਂ ਸਰਦਾਰ ਸੀ। ਉਨਾਂ ਸੋਚਿਆ, ਚੱਲੋ ਇਹ ਅੰਦਰ ਚਲਾ ਜਾਏਗਾ। ਉਨਾਂ ਨੂੰ ਸਾਰੇ ਮੀਡੀਏ 'ਚੋਂ ਕਿਤੇ ਕੋਈ ਸਰਦਾਰ ਮਿਲਿਆ ਨੀਂ। ਉਂਝ ਕੋਸ਼ਿਸ਼ ਕੀਤੀ ਗਈ ਬਈ ਕੋਈ ਹੋਰ ਬੰਦਾ ਲਈਏ, ਪਰ ਸਾਰੇ ਬੰਦੇ ਡਰ ਜਾਂਦੇ ਸੀ, ਬਈ ਅਸੀਂ ਨਹੀਂ ਜਾਣਾ। ਇਸੇ ਲਈ ਸਰਦਾਰ ਦੀ ਚੋਣ ਕੀਤੀ ਗਈ। ਦੂਜੀ ਯੂ.ਐੱਨ.ਆਈ. ਵਾਲਿਆਂ ਨੇ ਮੇਰਾ ਪਿਛੋਕੜ ਦੇਖਿਆ ਕਿਉਂਕਿ ਮੈਂ ਕਾਮਰੇਡਾਂ ਨਾਲ ਜੁੜਿਆ ਰਿਹਾ ਸੀ, ਇਸ ਕਰਕੇ ਉਹਨਾਂ ਨੇ ਮੇਰੀ ਚੋਣ ਕੀਤੀ। ਬਾਅਦ ਵਿੱਚ ਉਹ ਕਹਿੰਦੇ ਵੀ ਰਹੇ, ਬਈ ਅਸੀਂ ਤਾਂ ਗਲਤੀ ਕਰ ਲੀ, ਸਾਨੂੰ ਤਾਂ ਪਤਾ ਈ ਨਹੀਂ ਸੀ, ਅਸੀਂ ਤਾਂ ਕਾਮਰੇਡ ਮੰਨਕੇ ਭੇਜਿਆ ਸੀ। ਚੱਲੋ ਇਹ ਵੱਖਰੀ ਗੱਲ ਐ।

ਸੰਤਾਂ ਦੀਆਂ ਸਰਗਰਮੀਆਂ ਬਾਰੇ ਰੋਜ਼ਾਨਾ ਖਬਰ ਦੇਣ ਦੀ ਜਿਹੜੀ ਸ਼ੁਰੂਆਤ ਹੋਈ, ਜੋ ਸੰਤ ਕਹਿੰਦੇ ਸੀ ਉਹ ਸਾਰੀ ਪ੍ਰੈੱਸ ਈ ਖਬਰਾਂ ਬਣਾਉਦੀ ਸੀ, ਮੈਂ ਵੀ ਉਸੇ ਤਰੀਕੇ ਨਾਲ ਕਰਨਾ ਸ਼ੁਰੂ ਕੀਤਾ, ਪਰ ਮੈਨੂੰ ਦਿਨੋਂ ਦਿਨ ਉਨਾਂ ਦੀ ਸ਼ਖਸ਼ੀਅਤ ਕਿਸ ਤਰੀਕੇ ਦੀ ਸੀ, ਕੀ ਕਹਿੰਦੇ ਸੀ ਤਾਂ ਮੈਨੂੰ ਹੁਣੇ ਇੱਕ ਸੱਜਣ ਨੇ ਯਾਦ ਕਰਾਇਆ, ਜੋ ਸੰਤਾਂ ਦੇ ਕਰੀਬ ਸੀ। ਉਸ ਸੱਜਣ ਦਾ ਕਹਿਣੈ ਬਈ ਸੰਤਾਂ ਨੇ ਕਦੇ ਵੀ ਆਪਣੀ ਖ਼ਬਰ ਨੂੰ ਕੱਟਿਆ ਨੀਂ ਸੀ, ਕਦੇ ਵੀ ਆਪਣੀ ਖਬਰ ਦੀ ਤਰਦੀਦ ਨਹੀਂ ਸੀ ਕੀਤੀ, ਜੋ ਕਹਿ 'ਤਾ–ਕਹਿ 'ਤਾ। ਉਨਾਂ ਨੇ ਆਪਣੀ ਖਬਰ ਦੀ, ਐਨੇ ਸਾਲਾਂ ਦੇ ਵਿੱਚ ਕੋਈ ਤਰਦੀਦ ਨੀਂ ਕੀਤੀ। ਦੂਸਰੀ ਗੱਲ ਇਹ, ਸੰਤਾਂ ਨੇ ਖਾਸ ਕਰਕੇ ਇਕੱਲੇ ਪ੍ਰੈੱਸ ਨਾਲ ਬੈਠ ਕੇ, ਕਿਸੇ ਵੀ ਵਿਅਕਤੀ ਨਾਲ, ਇੰਟਰਵਿਊ 'ਕੱਲੇ ਨੂੰ ਨੀਂ ਦਿੱਤੀ। ਲਗਪਗ ਦਿੱਲੀਓਂ ਆਉਣ ਵਾਲੇ ਪੱਤਰਕਾਰਾਂ ਨੂੰ ਮੈਂ ਈ ਸੰਤਾਂ ਕੋਲ ਲੈ ਕੇ ਜਾਂਦਾ ਹੁੰਦਾ ਸੀ, ਕਿਉਂਕਿ ਉੱਥੇ ਚਾਹੀਦਾ ਸੀ, ਬਈ ਹਿੰਦੀ ਜਾਂ ਇੰਗਲਿਸ਼ ਬੋਲਣ ਆਲਾ ਕੋਈ ਬੰਦਾ, ਸਮਝਾ ਸਕਦਾ ਹੋਵੇ। ਤਾਂ ਸੰਤਾਂ ਦੀਆਂ ਜਿੰਨੀਆਂ ਮੁਲਾਕਾਤਾਂ ਹੋਈਆਂ, ਜਿਵੇਂ ਕਰਮਜੀਤ ਸਿੰਘ ਹੁਣੇ ਈਂ ਦੱਸ ਕੇ ਹਟੇ ਆ, ਮੈਨੂੰ ਪਹਿਲਾਂ ਸੁਨੇਹਾ ਆ ਜਾਂਦਾ ਸੀ, ਬਈ ਅਸੀਂ ਆ ਰਹੇ ਆ, ਸਾਡੀ ਇੰਟਰਵਿਊ ਕਰਾ ਦਿਓ ਤਾਂ ਮੈਂ ਕਈ ਵਾਰ ਇਹ ਇੰਟਰਵਿਊਆਂ ਕਰਵਾਉਂਦਾ ਰਿਹਾ। ਮੈਂ ਜਿਵੇਂ ਪਹਿਲਾਂ ਵੀ ਕਿਹੈ ਕਿ ਸੰਤ ਇਕੱਲੇ ਬੈਠ ਕੇ ਕਿਸੇ ਨਾਲ ਇੰਟਰਵਿਊ ਨਹੀਂ ਸੀ ਕਰਦੇ। ਉਹ ਇਹੋ ਕਹਿੰਦੇ, ਬਈ ਤੁਸੀਂ ਆਓ, ਲੰਗਰ ਹਾਲ ਬਿਲਡਿੰਗ ਵਿੱਚ ਜਾਂ ਗੁਰੂ ਰਾਮਦਾਸ ਨਿਵਾਸ ਜਾਂ ਫਿਰ ਅਕਾਲ ਤਖ਼ਤ 'ਤੇ ਆਓ ਅਤੇ ਆ ਕੇ ਸਾਰਿਆਂ ਦੇ ਸਾਹਮਣੇ ਗੱਲ ਕਰੋ। ਉਹ ਸਾਰਿਆਂ ਦੇ ਸਾਹਮਣੇ ਗੱਲ ਕਰਦੇ ਹੁੰਦੇ ਸੀ।

ਮੈਨੂੰ ਇੱਕ ਵਾਰ ਖਾਸ ਕਰਕੇ ਮੁਸ਼ਕਲ ਆਈ, ਜੋ ਮੈਂ ਇੱਥੇ ਤੁਹਾਡੇ ਨਾਲ ਸਾਂਝੀ ਕਰਨਾ ਚਾਹੁੰਨਾ। ਦਰਬਾਰ ਸਾਹਿਬ ਤੇ ਹਮਲੇ ਤੋਂ ਪਹਿਲਾਂ, ਜਥੇਦਾਰ ਕ੍ਰਿਪਾਲ ਸਿੰਘ (ਜਿੰਨਾਂ ਨੇ ਕੋਠਾ ਸਾਹਿਬ ਠੀਕ-ਠਾਕ ਆਲੀ ਗੱਲ ਕੀਤੀ) ਨਾਲ ਸੰਤਾਂ ਦੇ ਕਾਫ਼ੀ ਜ਼ਿਆਦਾ ਮਤਭੇਦ ਹੋ ਗਏ ਸਨ। ਇੱਕ ਵਾਰ ਕੀ ਹੋਇਆ ਬਈ ਮੀਟਿੰਗ ਕਿਸੇ ਹੋਰ ਜਥੇਦਾਰ ਨਾਲ ਹੋਈ ਸੀ, ਪਰ ਯੂ.ਐੱਨ.ਆਈ. ਦੇ ਨਾਂ ਹੇਠ ਖ਼ਬਰ ਇਹ ਛਪ ਗਈ ਕਿ ਸੰਤ ਭਿੰਡਰਾਂ ਵਾਲਿਆਂ ਦੀ, ਜਥੇਦਾਰ ਕ੍ਰਿਪਾਲ ਸਿੰਘ ਨਾਲ ਮੀਟਿੰਗ ਹੋਈ। ਇਹ ਖ਼ਬਰ 'ਅਜੀਤ' ਅਖ਼ਬਾਰ ਦੇ ਸਟੌਪ ਪ੍ਰੈੱਸ ਕਾਲਮ ਵਿਚ ਛਪ ਗਈ। ਮੈਂ ਇੱਥੇ ਦੱਸਣਾ ਚਾਹੁੰਨਾ ਹਾਂ ਕਿ ਆਖਰੀ ਸਮੇਂ ਜਦੋਂ ਅਖਬਾਰ ਛਪ ਕੇ ਬਾਹਰ ਆ ਰਿਹਾ ਹੁੰਦਾ ਹੈ, ਤਾਂ ਉਦੋਂ ਕੋਈ ਅਹਿਮ ਖ਼ਬਰ ਆਵੇ, ਤਾਂ ਪੱਤਰਕਾਰ ਸਟੌਪ ਪ੍ਰੈੱਸ ਕਾਲਮ ਵਿੱਚ ਹੱਥ ਨਾਲ ਹੀ ਲਿਖ ਦਿੰਦੇ ਨੇ। ਉਸ ਥਾਂ 'ਤੇ ਇਸ ਮੁਲਾਕਾਤ ਬਾਰੇ ਖ਼ਬਰ ਛਪ ਗਈ। ਮੈਨੂੰ ਪਤਾ ਵੀ ਨੀਂ ਸੀਗਾ, ਤੇ ਸੰਤਾਂ ਦੇ ਕਿਸੇ ਬੰਦੇ ਦਾ ਮੈਨੂੰ ਫੋਨ ਗਿਆ, ਬਈ ਤੁਸੀਂ ਤਾਂ ਬਹੁਤ ਗਲਤ ਗੱਲ ਲਿਖ 'ਤੀ। ਤੇ ਇਹ ਤਾਂ ਬੜੀ ਗਲਤ ਗੱਲ ਹੋਈ ਐ, ਸੰਤ ਬੜੇ ਖਫ਼ੈ। ਤੁਸੀਂ ਇੱਥੇ ਆਓ! ਚਲੋ, ਜੋ ਵੀ ਹੋਇਆ, ਉਹ ਤਾਂ ਹੋ ਈ ਗਿਆ ਸੀ। ਪਰ ਮੈਨੂੰ ਇਹ ਮਾਣ ਵੀ ਸੀ ਕਿ ਮੈਂ ਦੂਜਿਆਂ ਪੱਤਰਕਾਰਾਂ ਵਾਂਗ ਨਈਂ, ਤੇ ਮੈਂ ਸੰਤਾਂ ਨੂੰ ਆਪਣੀ ਪੁਜੀਸ਼ਨ ਸਪੱਸ਼ਟ ਕਰ ਦੇਵਾਂਗਾ, ਤੇ ਮੈਂ ਚਲਾ ਗਿਆ। ਸੰਤ ਉਸ ਵੇਲੇ ਗੁਰੂ ਨਾਨਕ ਨਿਵਾਸ ਦੇ ਵਿੱਚ ਸਨ, ਉਹ ਪਾਸੇ ਲਿਜਾ ਕੇ, ਮੈਨੂੰ ਕਹਿਣ ਲੱਗੇ, ਬਈ ਤੂੰ ਤਾਂ ਸਾਡਾ ਭਰਾ ਬਣਿਆ ਸੀ, ਇਹ ਕੀ ਕਰ 'ਤਾ। ਮੈਂ ਸੰਤਾਂ ਨੂੰ ਦੱਸਿਆ, ਬਈ ਜਲੰਧਰ, ਚੰਡੀਗੜ ਅਤੇ ਦਿੱਲੀ ਦੇ ਵਿਚ ਜੋ ਨਿਊਜ਼ ਡੈਸਕ ਬਣਿਐ, ਇਹ ਖ਼ਬਰ ਉਨਾਂ ਨੇ ਦਿੱਤੀ ਐ। ਉਨਾਂ ਨੂੰ ਕਈ ਵਾਰ ਏਸ ਨਾਵਾਂ ਦੇ ਫਰਕ ਦਾ ਪਤਾ ਨਹੀਂ ਲੱਗਦਾ। ਉਨਾਂ ਨੇ ਨਾਂ ਆਪਣੇ ਆਪ ਲਿਖ 'ਤਾ। ਤੇ ਹੋਇਆ ਵੀ ਏਦਾਂ ਈ ਸੀ। ਮੈਂ ਕੋਈ ਹੋਰ ਨਾਂ ਭੇਜਿਆ ਅਤੇ ਖ਼ਬਰ ਵਿੱਚ ਅਕਾਲ ਤਖ਼ਤ ਦੇ ਜਥੇਦਾਰ ਦਾ ਨਾਂ ਲਿਖ ਦਿੱਤਾ ਗਿਆ।

ਇੱਕ ਹੋਰ ਨੁਕਤਾ ਨਿਗਾਹ ਤੋਂ ਮੈਂ ਸੰਤਾਂ ਦੀ ਗੱਲ ਕਰਨਾ ਚਾਹਵਾਂਗਾ। ਮੈਂ ਨਾਂ ਵੀ ਲੈਣਾ ਚਾਹੁੰਨਾ ਬਈ ਤਵਲੀਨ ਕੌਰ, ਤਵਲੀਨ ਕੌਰ ਦਾ ਪਤੈ ਈ ਐ ਉਸ ਨੇ 'ਕੱਲਿਆਂ ਸੰਤਾਂ ਨਾਲ ਗੱਲਬਾਤ ਕਰਨ ਦੀ ਕਾਫ਼ੀ ਕੋਸ਼ਿਸ਼ ਕੀਤੀ। ਉਹ ਉਨ੍ਹਾਂ ਦਿਨਾਂ ਵਿੱਚ ਬੜੀ ਜਾਣੀ-ਮਾਣੀ ਪੱਤਰਕਾਰ ਸਮਝੀ ਜਾਂਦੀ ਸੀ। ਅੱਜ-ਕੱਲ ਵੀ ਆਪਣਾ ਵੱਖਰਾ ਕਾਲਮ ਲਿਖਦੀ ਐ। ਸੰਤਾਂ ਨੂੰ ਕਹਿਣ ਲੱਗੀ, ਸੰਤ ਜੀ ਤੁਹਾਡੇ ਨਾਲ 'ਕੱਲਿਆਂ ਨਾਲ ਗੱਲ ਕਰਨੀ ਐ। ਮੈਂ ਉਸ ਸਮੇਂ ਉੱਥੇ ਮੌਜੂਦ ਸੀ ਤੇ ਪ੍ਰੈੱਸ ਵਾਲੇ ਹੋਰ ਪੱਤਰਕਾਰ ਵੀ ਸੀ। ਸੰਤਾਂ ਨੇ ਕਿਹਾ, ਸਾਰਿਆਂ ਦੀ ਹਾਜ਼ਰੀ ਵਿੱਚ ਮੈਂ ਗੱਲ ਕਰਨਾ ਚਾਹਾਂਗਾ। ਉਹਨਾਂ ਬਿਲਕੁਲ ਗੱਲ ਨਹੀਂ ਕੀਤੀ। ਸੰਤਾਂ ਦੀ ਸਖਸ਼ੀਅਤ ਦਾ ਜੋ ਦਾਰਸ਼ਨਿਕ ਪੱਖ ਸੀ, ਜਿਵੇਂ

ਕਰਮਜੀਤ ਸਿੰਘ ਹੁਰਾਂ ਨੇ ਕਿਹਾ ਕਿ ਉਨਾਂ ਦੀ ਇੱਕ ਵਿਲੱਖਣ ਸ਼ਖਸੀਅਤ ਸੀ, ਅਤੇ ਉਨਾਂ ਦਾ ਆਪਣੀ ਹੀ ਕਿਸਮ ਦਾ ਰਾਜਸੀ ਗੱਲਬਾਤ ਦਾ ਲਹਿਜ਼ਾ ਸੀ... ਮੈਂ ਕਹਿਣਾ ਚਾਹਵਾਂਗਾ ਕਿ ਜਦੋਂ ਰਾਜਸੀ ਲਹਿਜ਼ੇ ਦੀ ਗੱਲ ਤੁਰਦੀ ਹੈ ਤਾਂ ਮੈਂ ਸਮਝਦਾ ਕਿ ਸਿੱਖ ਧਰਮ ਆਪਣੇ ਆਪ 'ਚ ਈ ਰਾਜਨੀਤਿਕ ਐ। ਸੰਤ ਜਿਸ ਧਾਰਮਿਕ ਮੁਹਾਵਰੇ ਵਿਚ ਗੱਲ ਕਰਦੇ ਸਨ, ਕੁਦਰਤੀ ਤੌਰ 'ਤੇ ਉਹਨਾਂ ਦਾ ਧਾਰਮਿਕ ਪ੍ਰਭਾਵ ਰਾਜਸੀ ਪ੍ਰਭਾਵ ਬਣ ਜਾਂਦਾ ਸੀ... ਜਿਹੜਾ ਪੁਲੀਟੀਕਲ ਪ੍ਰਭਾਵ ਸਾਡੀ ਇੰਡੀਅਨ ਸਟੇਟ ਨੂੰ ਪ੍ਰਵਾਨ ਨਈਂ ਸੀ... ਉਹ ਅੱਜ ਵੀ ਨਈਂ ਐ। ਇਸੇ ਕਰਕੇ ਸ਼ੁਰੂ ਵਿਚ ਜੋ ਰਿਪੋਰਟਿੰਗ ਹੋਈ, ਉਸ ਦੀ ਇੱਕ ਮਿਸਾਲ ਮੈਂ ਜਾਤੀ ਤੌਰ 'ਤੇ ਅੱਜ ਤੁਹਾਨੂੰ ਦੱਸਣਾ ਚਾਹੁੰਨਾ। ਉਹ ਇਸ ਤਰਾਂ ਹੈ ਬਈ ਜਦੋਂ ਮੋਰਚਾ ਸ਼ੁਰੂ ਹੋਣ ਵਾਲਾ ਸੀ। ਮੋਰਚੇ ਤੋਂ ਪਹਿਲਾਂ ਅਕਾਲੀ ਦਲ ਨੇ ਮੀਟਿੰਗ ਕੀਤੀ ਅਤੇ ਫੈਸਲਾ ਕੀਤਾ ਕਿ ਦਿੱਲੀ ਵਿੱਚ ਹੋ ਰਹੀਆਂ ਏਸ਼ੀਅਨ ਖੇਡਾਂ ਵਿੱਚ ਦੁਨੀਆਂ ਦੇ ਸਾਰੇ ਨੁਮਾਇੰਦੇ 'ਕੱਠੇ ਹੋ ਰਹੇ ਆ। ਉੱਥੇ ਜਾ ਕੇ ਅਸੀਂ ਦੱਸਾਂਗੇ, ਬਈ ਦਿੱਲੀ ਸਾਡੇ ਨਾਲ ਕਿਸ ਤਰਾਂ ਦਾ ਦੁਰਵਿਹਾਰ ਕਰਦੀ ਐ, ਪੱਖਪਾਤ ਕਰਦੀ ਐ... ਤੇ ਸਾਡੀਆਂ ਜਿਹੜੀਆਂ ਜਾਇਜ਼ ਮੰਗਾਂ, ਉਨਾਂ ਨੂੰ ਮੰਨਦੀ ਨਹੀਂ। ਅਸੀਂ ਉੱਥੇ ਜਾਵਾਂਗੇ ਅਤੇ ਇਹਨਾਂ ਵਿਤਕਰਿਆਂ ਬਾਰੇ ਦੱਸਾਂਗੇ। ਸਿਰਫ਼ ਇਹੋ ਗੱਲ ਸੀ ਅਤੇ ਇਸ ਬਾਰੇ ਇੱਕ ਮਤਾ ਪਾਇਆ ਸੀ। ਪਰ ਬੜੀ ਹੈਰਾਨੀ ਦੀ ਗੱਲ ਐ, ਇਸ ਮਤੇ ਨੂੰ ਬਦਲ ਦਿੱਤਾ ਗਿਆ। ਇਹ ਗੱਲ ਮੈਂ ਅੱਜ ਇਸ ਸਟੇਜ 'ਤੇ ਹੀ ਨਹੀਂ ਕਰ ਰਿਹਾ, ਮੈਂ ਕਈ ਵਾਰ ਪਹਿਲਾਂ ਵੀ ਕਹਿ ਚੁੱਕਿਐ, ਸਾਡੇ ਪੱਤਰਕਾਰਾਂ ਦੀਆਂ ਸਟੇਜਾਂ 'ਤੇ। ਮੈਂ ਅਜੇ ਵੀ ਯੂ.ਐੱਨ.ਆਈ. 'ਚ ਕੰਮ ਕਰਦਾਂ। ਉੱਥੇ ਇੱਕ ਬੰਦਾ ਹੈ, ਜਿਸ ਨੂੰ ਬਹੁਤ ਸਾਰੇ ਸੱਜਣ ਇੱਥੇ ਜਾਣਦੇ ਐ, ਤੇ ਮੈਨੂੰ ਨਾਂ ਲੈਣ ਵਿੱਚ ਸੰਕੋਚ ਵੀ ਨਈਂ, ਉਹ ਹੈ ਅਖਿਲ ਗੌਤਮ। ਉਸ ਨੇ '82 ਵਾਲੀ ਏਸ਼ੀਅਡ ਘਟਨਾ ਬਾਰੇ, ਜਦੋਂ ਮਤੇ ਦੀ ਖਬਰ ਭੇਜੀਂ ਤਾਂ ਉਹਨੇ ਲਿਖ 'ਤਾ ਬਈ "ਅਕਾਲੀਜ਼ ਰੈਜ਼ੂਲੇਸ਼ਨ ਡਿਸਟਰਬਡ ਦਾ ਏਸ਼ੀਆਡ।" (ਅਕਾਲੀਆਂ ਨੇ ਏਸ਼ੀਆਈ ਖੇਡਾਂ ਵਿੱਚ ਗੜਬੜ ਕਰਨ ਦਾ ਮਤਾ ਪਕਾਇਆ) 'ਡਿਸਟਰਬਡ' (ਗੜਬੜ ਕਰਨ ਵਾਲੀ ਗੱਲ) ਅੱਖਰ ਉਹਨੇ ਆਪਣੇ ਕੋਲੋਂ ਪਾਇਐ, ਉਹਦਾ ਰੌਲਾ ਬਾਅਦ ਵਿੱਚ ਵੀ ਚੱਲਦਾ ਰਿਹੈ, ਸਾਡੇ ਯੂ.ਐੱਨ.ਆਈ ਵਿਚ। ਕਿਉਂਕਿ ਬਾਦਲ ਸਾਬ੍ਹ ਨੇ ਐੱਨ.ਐੱਸ. ਮਲਿਕ, ਜੋ ਚੰਡੀਗੜ ਵਿੱਚ ਹੀ ਯੂ.ਐੱਨ.ਆਈ. ਦੇ ਇੱਕ ਪੱਤਰਕਾਰ ਸਨ ਅਤੇ ਅਜੇ ਵੀ ਇੱਥੇ ਹੈਗੇ ਆ, ਉਨਾਂ ਨੂੰ ਫੋਨ ਕੀਤਾ, ਬਈ ਅਸੀਂ ਤਾਂ ਡਿਸਟਰਬ ਕਰਨ ਦੀ ਕੋਈ ਗੱਲ ਨਈਂ ਕੀਤੀ, ਇਹ ਤੁਸੀਂ ਕੀ ਲਿਖ 'ਤਾ, ਇਹਨੂੰ ਤੁਸੀਂ ਬਦਲਾਓ। ਉਹ ਮਤਾ ਹਰਬੀਰ ਸਿੰਘ ਭੰਵਰ ਨੇ ਅੰਮ੍ਰਿਤਸਰ ਤੋਂ ਟੈਲੀਫੋਨ 'ਤੇਂ ਪੜ੍ਹਿਆ ਅਤੇ ਯੂ.ਐੱਨ.ਆਈ. ਦੇ ਦਫ਼ਤਰ ਵਿੱਚ ਅੰਗਰੇਜ਼ੀ ਤਰਜ਼ਮਾ ਵੀ ਕੀਤਾ ਗਿਆ। ਪਰ ਇਹ ਸਾਰਾ ਕੁਝ ਐਨਾ ਲੇਟ ਹੋ ਚੁੱਕਿਆ ਸੀ,

ਦੂਸਰੇ ਦਿਨ ਡਿਸਟਰਬਡ (ਗੜਬੜ ਕਰਨ ) ਵਾਲੀਆਂ ਖਬਰਾਂ ਈ ਛਪੀਆਂ ਤੇ ਉਸ ਤੋਂ ਬਾਅਦ ਜਿਵੇਂ ਭਜਨ ਲਾਲ ਨੇ ਹਰਿਆਣੇ ਦੇ ਵਿੱਚ ਸਿੱਖਾਂ ਨਾਲ ਕੀਤਾ... ਉਹ ਕਿਸੇ ਤੋਂ ਛੁਪਿਆ ਹੋਇਆ ਨਹੀਂ। ਇਹ ਵਾਕਿਆ ਮੈਂ ਤੁਹਾਡੇ ਨਾਲ ਅੱਜ ਇਸ ਕਰਕੇ ਸਾਂਝਾ ਕਰ ਰਿਹਾ ਹਾਂ, ਤਾਂ ਜੋ ਤੁਹਾਨੂੰ ਪਤਾ ਲੱਗ ਸਕੇ ਕਿ ਪ੍ਰੈੱਸ ਉਹਨਾਂ ਦਿਨਾਂ ਵਿੱਚ ਕਿਸ ਤਰੀਕੇ ਨਾਲ ਖ਼ਬਰਾਂ ਨੂੰ ਪੇਸ਼ ਕਰਦੀ ਸੀ।

ਹੁਣ ਮੈਂ ਇੱਕ ਹੋਰ ਵਾਕਿਆ ਤੁਹਾਡੇ ਨਾਲ ਸਾਂਝਾ ਕਰਨਾ ਚਾਹੁੰਦਾ ਹਾਂ... ਧਰਮ ਯੁੱਧ ਮੋਰਚੇ ਦੌਰਾਨ... ਅੰਮ੍ਰਿਤਸਰ ਜੇਲ੍ਹ ਦੇ ਡਿਪਟੀ ਸੁਪਰਡੈਂਟ ਹਰਦੀਪ ਸਿੰਘ... ਸਿੰਧੀ ਹੋਟਲ ਦੇ ਕੋਲ ਖੜੇ ਸਨ। ਫੈਡਰੇਸ਼ਨ ਦੇ ਕੁਝ ਲੜਕੇ... ਜੋ ਜੇਲ੍ਹ ਤੋਂ ਬਰੀ ਹੋ ਕੇ ਬਾਹਰ ਆਏ ਤਾਂ ਉਨਾਂ ਨੇ ਹਰਦੀਪ ਸਿੰਘ ਨੂੰ ਸਿੰਧੀ ਹੋਟਲ ਦੇ ਕੋਲ ਖੜਾ ਵੇਖ ਲਿਆ। ਉਨਾਂ ਦਾ ਅੰਦਰ ਕਿਸੇ ਗੱਲ ਦਾ ਗੁੱਸਾ ਗਿਲਾ ਹੋਊਗਾ। ਬਾਹਰ ਆ ਕੇ ਉਨਾਂ ਨੇ, ਉਹਦੇ ਨਾਲ ਇਸ ਤਰੀਕੇ ਧੱਕਾ ਮੁੱਕੀ ਕੀਤਾ... ਥੱਪੜ ਮਾਰੇ , ਉਹ ਸਕੂਟਰ ਤੋਂ ਡਿੱਗ ਪਿਆ, ਤਾਂ ਇੱਕ-ਦੋ ਲੜਕਿਆਂ ਨੇ ਵਿਚੋਂ ਚੱਕ ਕੇ ਉਹਦੇ ਵੱਟੇ-ਇੱਟਾਂ ਮਾਰ 'ਤੀਆਂ। ਤੇ ਏਨੇ ਨੂੰ ਮੈਂ ਕੁਦਰਤੀ ਉੱਥੇ ਪਹੁੰਚ ਗਿਆ, ਮੈਂ ਉੱਥੇ ਗਿਆ ਤੇ, ਕੁਦਰਤੀ ਐੱਸ.ਜੀ.ਪੀ.ਸੀ. ਆਲੇ ਬੰਦੇ ਹਰਦੀਪ ਸਿੰਘ ਨੂੰ ਛੁਡਾ ਕੇ ਲੈ ਗਏ। ਉਹ ਕਾਫ਼ੀ ਜਣੇ ਆਏ, ਕਿਉਂਕਿ ਹਰਦੀਪ ਸਿੰਘ ਪਹਿਲਾਂ ਐੱਸ.ਜੀ.ਪੀ.ਸੀ. ਦਾ ਮੁਲਾਜ਼ਮ ਰਿਹਾ ਸੀ ਤੇ ਉਸ ਤੋਂ ਪਿੱਛੋਂ ਬਾਦਲ ਸਾਬ੍ਹ ਦੀ ਸਰਕਾਰ ਆਉਣ ਵੇਲੇ ਉਹ ਡਿਪਟੀ ਸੁਪਰਡੈਂਟ ਜੇਲ੍ਹ ਭਰਤੀ ਹੋ ਗਿਆ..। ਉਨ੍ਹਾਂ ਦੇ ਨਾਲ-ਨਾਲ ਅਬਿਨਾਸ਼ੀ ਸਿੰਘ ਦੇ ਕੋਲ ਪਹੁੰਚ ਗਏ... ਅਸੀਂ 'ਕੱਠੇ। ਅਬਿਨਾਸ਼ੀ ਸਿੰਘ ਨੂੰ ਪੁੱਛਿਆ, ਸਾਡਾ ਜਿਹੜਾ ਰੁਟੀਨ ਹੁੰਦਾ ਇੱਕ ਪੱਤਰਕਾਰੀ ਦਾ, ਬਈ ਅਸੀਂ ਪੁੱਛਦੇ ਐ, ਤੁਸੀਂ ਪੁਲੀਸ ਕੋਲ ਰਿਪੋਰਟ ਲਿਖਾਉਣੀ ਐ ਕੇ ਨਹੀਂ। ਤਾਂ ਉਹ ਵਿਚਾਰਾ ਘਬਰਾਇਆ ਹੋਇਆ ਸੀ। ਪਾਣੀ-ਪੂਣੀ ਪੀਣ ਦੇ ਪਿੱਛੋਂ, ਅਬਿਨਾਸ਼ੀ ਸਿੰਘ ਨੇ ਉਹਨੂੰ ਗੋਲੀ ਵੀ ਦਿੱਤੀ ਤਾਂ ਉਹ ਕਹਿਣ ਲੱਗਿਆ ਬਈ, ਨਹੀਂ... ਨਹੀਂ... ਮੈਂ ਕੋਈ ਰਿਪੋਰਟ ਨਹੀਂ ਲਿਖਾਉਣੀ। ਅਜੇ ਉਹ ਗੱਲ ਸ਼ੁਰੂ ਕਰਨ ਲੱਗਿਆ ਸੀ ਬਈ ਅਬਿਨਾਸ਼ੀ ਸਿੰਘ ਪਹਿਲਾਂ ਈ ਕਹਿਣ ਲੱਗੇ... ਛੱਡੋ ਜੀ ਇਹ ਗੱਲ ਨੂੰ, ਮੈਂ ਸੰਤਾਂ ਨਾਲ ਹੁਣੇ ਗੱਲ ਕਰ ਲਊਂ, ਇਹ ਕੀ ਗੱਲ ਐ, ਕੋਈ ਗੱਲ ਨਈਂ ਹੋਈ, ਮੁੰਡਿਆਂ ਦੀ ਗਲਤੀ ਐ, ਉਨਾਂ ਦੇ ਕੰਨ ਮੈਂ ਖਿਚਾਂ ਦਊਂਗਾ। ਛੱਡੋ ਐਹ ਗੱਲ ਨੂੰ ਐਵੇਂ ਰਿਪੋਰਟ ਨਈਂ ਕਰਨਾ। ਚਲੋ, ਮੈਂ ਬੈਠਾ ਸੀ ਅਜੇ ਉੱਥੇ, ਚਾਹ ਪਾਣੀ ਪੀ ਰਹੇ ਸੀਗੇ, ਅਸੀਂ ਤਿੰਨ ਜਣੇ ਸਾਂ। ਮੈਂ, ਅਬਿਨਾਸ਼ੀ ਸਿੰਘ, ਹਰਦੀਪ ਔਰ ਉਹਤੋਂ ਇਲਾਵਾ ਦੋ ਹੋਰ ਸੀਗੇ। ਮੇਰੇ ਯਾਦ ਨੀਂ ਉਨ੍ਹਾਂ ਦੇ ਨਾਂ। ਬੈਠੇ-ਬੈਠੇ ਮੈਨੂੰ ਚੰਡੀਗੜ ਤੋਂ ਫੋਨ ਗਿਆ। ਚੰਡੀਗੜ ਤੋਂ ਫੋਨ ਗਿਆ ਬਈ, ਅਸੀਂ ਕੋਸ਼ਿਸ਼ ਕਰਦੇ ਹੁੰਦੇ ਸੀ, ਅਸੀਂ ਜਦੋਂ ਦਰਬਾਰ ਸਾਹਿਬ ਵਾਲੀ ਬੀਟ 'ਤੇ ਜਾਂਦੇ ਸੀ, ਸਾਡੀ ਪੱਤਰਕਾਰੀ ਦੀ ਬੋਲੀ ਵਿੱਚ 'ਬੀਟ' ਸ਼ਬਦ ਦੀ

ਵਰਤੋਂ ਕਰਦੇ ਹਾਂ... ਅਸੀਂ ਦੱਸ ਆਉਂਦੇ ਹੁੰਦੇ ਸੀ, ਬਈ ਸਾਨੂੰ ਜੇ ਕੋਈ ਸੁਨੇਹਾ ਹੋਇਆ ਤਾਂ ਅਬਿਨਾਸ਼ੀ ਸਿੰਘ ਕੋਲ ਦਿਓ। ਓਦੋਂ ਮੋਬਾਇਲ ਫੋਨ ਵਗੈਰਾਂ ਤਾਂ ਹੈ ਨੀਂ ਸੀ, ਤੇ ਕੋਈ ਸੁਨੇਹੇ ਦੇ ਸਾਧਨ ਨੀਂ ਸੀ ਹੁੰਦੇ। ਮੈਨੂੰ ਉੱਥੇ ਫੋਨ ਗਿਆ ਅਬਿਨਾਸ਼ੀ ਸਿੰਘ ਦੇ, ਅਬਿਨਾਸ਼ੀ ਸਿੰਘ ਨੇ ਮੈਨੂੰ ਟੈਲੀਫੋਨ ਦਿੱਤਾ ਬਈ ਤੁਹਾਡੇ ਲਈ ਫੋਨ ਆਇਆ ਚੰਡੀਗੜ੍ਹੋਂ। ਤਾਂ ਚੰਡੀਗੜ੍ਹੋਂ ਫੋਨ 'ਤੇ ਯੂ.ਐੱਨ.ਆਈ. ਵੱਲੋਂ ਮੈਨੂੰ ਕਿਹਾ ਜਾ ਰਿਹਾ ਸੀ, ਬਈ ਤੂੰ ਐਥੇ ਈਂ ਬੈਠੈਂ, ਡਿਪਟੀ ਸੁਪਰਡੈਂਟ ਜੇਲ ਦਰਬਾਰ ਸਾਹਿਬ 'ਚ ਅਗਵਾ ਕਰ ਲਿਐ। ਮੈਂ ਉਨਾਂ ਨੂੰ ਕਿਹਾ ਮੈਂ ਡਿਪਟੀ ਸੁਪਰਡੈਂਟ ਦੇ ਨਾਲ ਹੀ ਬੈਠਾਂ। ਚੰਡੀਗੜ੍ਹ ਤੋਂ ਯੂ.ਐੱਨ.ਆਈ. ਦਾ ਜਿਹੜਾ ਪੱਤਰਕਾਰ ਮੇਰੇ ਨਾਲ ਗੱਲ ਕਰ ਰਿਹਾ ਸੀ, ਉਹ ਅਖਿਲ ਗੌਤਮ ਹੀ ਸੀ। ਮੈਂ ਉਨ੍ਹਾਂ ਨੂੰ ਕਿਹਾ, 'ਮੈਂ ਨਾਲ ਈ ਬੈਠਾਂ, ਇਹ (ਹਰਦੀਪ ਸਿੰਘ) ਕਹਿੰਦੇ ਕੋਈ ਕੰਪਲੇਟ ਨਹੀਂ ਦਰਜ ਕਰਾਉਣੀ... ਤੇ ਕੋਈ ਗੱਲਬਾਤ ਨੀਂ... ਤੇ ਮਸਲਾ ਹੱਲ ਹੋ ਗਿਆ। ਅਖਿਲ ਗੌਤਮ ਨੇ ਕਿਹਾ, ਨਹੀਂ-ਨਹੀਂ ਇਹ ਕਿਵੇਂ ਹੋ ਸਕਦੈ। ਗੌਤਮ ਨੇ ਆਪਣਾ ਭਾਸ਼ਣ ਦੇਣਾ ਸ਼ੁਰੂ ਕਰ 'ਤਾ। ਤੇ ਮੇਰੀ ਗੱਲ ਸੁਣਨ ਤੋਂ ਬਗੈਰ ਈ ਉਹ ਕਹਿਣ ਲੱਗਾ, ਇੱਥੇ ਜਿਹੜਾ ਹੋਮ ਡਿਪਾਰਟਮੈਂਟ ਐ ਚੰਡੀਗੜ੍ਹ 'ਚ, ਉਹ ਕਹਿੰਦੇ ਬਈ ਅਗਵਾ ਹੋ ਗਿਆ। ਅਖੀਰ ਮੈਨੂੰ ਕਹਿਣਾ ਪਿਆ, ਬਈ ਮੈਂ ਇਸ ਬਾਰੇ ਖ਼ਬਰ ਨੀਂ ਦਿੰਦਾ, ਖ਼ਬਰ ਦੇਣੀ ਐ ਤਾਂ ਤੁਸੀਂ ਚੰਡੀਗੜ੍ਹ ਤੋਂ ਜੋ ਮਰਜ਼ੀ ਲਿਖ ਦਿਓ। ਅਸੀਂ ਉਹਨੂੰ ਪੱਤਰਕਾਰੀ ਦੇ ਮੁਹਾਵਰੇ ਵਿੱਚ 'ਡੇਟਲਾਈਨ' ਕਹਿਨੈ ਆ। ਸੋ ਚੰਡੀਗੜ੍ਹ ਡੇਟਲਾਈਨ ਨਾਲ ਅਖ਼ਬਾਰਾਂ ਵਿੱਚ, ਦੂਜੇ ਦਿਨ ਸਾਰੇ ਇੰਡੀਆ ਦੇ ਅਖਬਾਰਾਂ ਵਿੱਚ... ਹੋਰ ਸਾਰੇ ਮੀਡੀਏ ਵਿੱਚ ਵੀ, 'ਡਿਪਟੀ ਸੁਪਰਡੈਂਟ ਕਿਡਨੈੱਪਡ ਇਨ ਗੋਲਡਨ ਟੈਂਪਲ' (ਡਿਪਟੀ ਸੁਪਰਡੈਂਟ ਦਰਬਾਰ ਸਾਹਿਬ 'ਚ ਅਗਵਾ) ਦੀ ਖ਼ਬਰ ਛਪ ਗਈ। ਇਹ ਖ਼ਬਰ ਪਹਿਲੇ ਪੰਨੇ ਦੇ ਪੂਰੇ ਮੱਥੇ ਤੇ ਛਾਪੀ ਗਈ ਸੀ।

ਹੁਣ ਇੱਕ ਹੋਰ ਵਾਕਿਆ ਮੈਂ ਤੁਹਾਨੂੰ ਦੱਸਦਾ, ਜਿਸ ਤੋਂ ਤੁਹਾਨੂੰ ਪਤਾ ਲੱਗੇਗਾ ਕਿ ਉਹਨਾਂ ਦਿਨਾਂ ਵਿੱਚ ਪੱਤਰਕਾਰੀ ਹੁੰਦੀ ਕਿਸ ਤਰਾਂ ਰਹੀ ਐ। ਤੁਹਾਨੂੰ ਯਾਦ ਹੋਏਗਾ ਬਈ 3 ਅਕਤੂਬਰ 1983 ਨੂੰ ਢਿੱਲਵਾਂ ਵਾਲਾ ਕਾਂਡ ਹੋਇਆ ਸੀ। ਢਿੱਲਵਾਂ ਵਾਲੇ ਕਾਂਡ ਵਿੱਚ ਬੱਸ 'ਚੋਂ ਕੱਢ ਕੇ ਕੁਝ ਹਿੰਦੂ ਯਾਤਰੀ ਮਾਰੇ ਗਏ ਸੀ। ਸੰਤਾਂ ਨੇ ਨਿਖੇਧੀ ਕੀਤੀ ਸੀਗੀ ਪਰ ਨਿਖੇਧੀ ਵਾਲੀ ਖ਼ਬਰ ਕਿਤੇ ਵੀ ਠੀਕ ਰੂਪ ਵਿੱਚ ਨਹੀਂ ਸੀ ਛਾਪੀ ਗਈ। ਅਖ਼ਬਾਰਾਂ ਵਿੱਚ ਇਹੀ ਛਪਿਆ ਸੀ ਬਈ, ਹਿੰਦੂ ਕਿਡਨੈਪਡ, ਕਿਲਡ, ਸੈਗਰੀਗੇਟਡ, (ਹਿੰਦੂਆਂ ਦੇ ਕਤਲ) ਦੀ ਗੱਲ ਛਪਦੀ ਰਹੀ। ਦਰਬਾਰਾ ਸਿੰਘ ਦੀ ਵਜ਼ਾਰਤ ਉਸੇ ਘਟਨਾ ਤੋਂ ਬਾਅਦ... ਓਦਣ ਈ ਸ਼ਾਮ ਨੂੰ ਤੋੜ ਦਿੱਤੀ ਗਈ ਸੀ। ਉਸ ਤੋਂ ਬਾਅਦ, 18 ਨਵੰਬਰ 1983 ਨੂੰ, ਇੱਕ ਹੋਰ ਘਟਨਾ ਹੋਈ, ਨੌਸ਼ਹਿਰਾ ਪਨੂੰਆ ਦੀ। ਉੱਥੇ ਵੀ ਇਸੇ ਤਰੀਕੇ ਨਾਲ ਬੱਸ 'ਚੋਂ ਕੱਢ ਕੇ, ਕੁਝ ਹਿੰਦੂ ਵੀਰਾਂ ਨੂੰ ਮਾਰਿਆ ਗਿਆ। ਸ਼ਾਇਦ ਤੁਹਾਡੇ ਯਾਦ ਹੋਵੇਗਾ

ਕਿ ਦੋ ਲੜਕੇ ਸੀ ਨੌਜਵਾਨ। 'ਇੱਕ ਦੋ ਵੱਡੇ ਸੀ।' ਦੋ ਤਿੰਨ ਜ਼ਖਮੀ ਹੋਏ ਸੀ, ਉਹ ਵੱਡੀ ਉਮਰ ਦੇ ਸੀ। ਦੋ ਲੜਕੇ ਦੀਆਂ ਦੂਸਰੇ ਦਿਨ ਜੋ ਖ਼ਬਰਾਂ ਛਪੀਆਂ... ਉਹਨਾਂ ਵਿੱਚ ਸੱਚਾਈ ਦੀ ਮਾਤਰਾ ਨਹੀਂ ਸੀ। 'ਹਿੰਦੁਸਤਾਨ ਟਾਇਮਜ਼' ਦਾ ਮੈਂ ਖਾਸ ਕਰਕੇ ਨਾਂ ਲੈਣਾ ਚਾਹੁੰਨਾ, ਕਿਉਂਕਿ ਹਿੰਦੁਸਤਾਨ ਟਾਇਮਜ਼ ਅਜੇ ਵੀ ਦਿੱਲੀ ਦਾ ਬਹੁਤ ਵੱਡਾ ਪੇਪਰ ਗਿਣਿਆ ਜਾਂਦੈ ਅਤੇ ਦਿੱਲੀ ਗੌਰਮਿੰਟ ਦੇ ਤੌਰ ਤਰੀਕਿਆਂ ਤੇ ਅਸਰ ਵੀ ਪਾਉਂਦੈ, ਤਾਂ ਉਸ ਦੇ ਦੂਜੇ ਦਿਨ, ਸਾਰੇ ਅਖਬਾਰਾਂ ਦੇ ਵਿੱਚ, ਇਹ ਇਸ ਤਰੀਕੇ ਨਾਲ ਛਪਿਆ ਸੀ ਬਈ... ਦੋ ਜੋ ਲੜਕੇ ਸੀ, ਉਨਾਂ ਦੀਆਂ ਘਰ ਵਾਲੀਆਂ ਦੇ ਵੱਲੋਂ ਇਹ ਬਿਆਨ ਛਪੇ ਹੋਏ ਸਨ, ਬਈ ਸਾਡਾ ਇੱਕੋ-ਇੱਕ ਜ਼ਿੰਦਗੀ ਦਾ ਸਹਾਰਾ ਸੀ, ਰੋਟੀ ਆਲਾ, ਉਹ ਕਿੱਥੇ ਗਿਆ, ਖਤਮ ਹੋ ਗਿਆ। ਇਹ ਹੋ ਗਿਆ, ਯੇ ਹੋ ਗਿਆ, ਤੇ ਵਿਰਲਾਪ, ਕੀਰਨੇ ਇਸ ਕਿਸਮ ਦੇ ਪਾਏ ਹੋਏ ਸਨ। ਮੈਂ ਅਤੇ 'ਹਿੰਦੁਸਤਾਨ ਟਾਇਮਜ਼' ਦਾ ਨੁਮਾਇੰਦਾ, ਦੋਨੋਂ ਉਸ ਘਟਨਾ ਦੀ ਖਬਰ ਲਈ 'ਕੱਠੇ ਗਏ ਸੀ ਅਤੇ ਸਵੇਰੇ-ਸਵੇਰੇ... ਉਕਤ ਖ਼ਬਰ ਆਉਣ ਤੋਂ ਬਾਅਦ, ਮੈਂ ਜਦੋਂ ਉਹਦੇ ਕੋਲ ਗਿਆ... ਉਹਦੇ ਦਫ਼ਤਰ 'ਚ ਤਾਂ ਮੈਂ ਕਿਹਾ ਬਈ ਇਹ ਮੁੰਡੇ ਦੋਨੋਂ ਤਾਂ ਕੁਆਰੇ ਸੀ, ਵਿਆਹੇ ਨੀਂ ਸੀ, ਇਨਾਂ ਦੀਆਂ ਘਰ 'ਆਲੀਆਂ ਕਿੱਥੋਂ ਆ ਗਈਆਂ। ਉਹਨੇ ਆਪਣੇ ਕੋਲੋਂ ਈ ਘਰ 'ਆਲੀਆਂ ਦੇ ਨਾਂ... ਆਪਣੇ ਕੋਲੋਂ ਈ ਉਸ ਨੇ ਸਾਰਾ ਕੁਝ ਜੋੜ ਕੇ ਲਿਖ ਦਿੱਤਾ। ਯਾਨਿ ਇਸ ਤਰਾਂ ਦਾ ਸਿਸਟਮ ਪ੍ਰੈੱਸ ਦਾ ਉਹਨਾਂ ਦਿਨਾਂ ਵਿੱਚ ਚੱਲਦਾ ਸੀ, ਹਰ ਗੱਲ ਨੂੰ ਵਧਾ ਚੜ੍ਹਾ ਕੇ ਲਿਖਿਆ ਜਾਂਦਾ ਸੀ।

ਹੁਣ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਰਾਜਨੀਤਿਕ ਤੌਰ 'ਤੇ ਬ੍ਰਾਹਮਣੀਕਲ ਸੋਚ ਦੇ ਪ੍ਰਭਾਵ ਹੇਠਾਂ, ਬ੍ਰਾਹਮਣੀਕਲ ਤੋਂ ਭਾਵ ਮੇਰਾ ਬ੍ਰਾਹਮਣ ਨਹੀਂ... ਮੇਰਾ ਮਤਲਬ, ਉਸ ਦੀ ਸਾਰੀ ਜੋ ਵਿਚਾਰਧਾਰਾ ਐ, ਉਸ ਤੋਂ ਐ। ਇਸ ਵਿਚਾਰਧਾਰਾ ਹੇਠਾਂ, ਉਹਨਾਂ ਨੇ ਇਹ ਕੋਸ਼ਿਸ਼ ਕੀਤੀ ਕਿ ਵਿਦੇਸ਼ੀ ਪ੍ਰੈੱਸ ਸਮੇਤ ਸਾਰੇ ਪ੍ਰੈੱਸ ਵਿੱਚ, ਸਿੱਖਾਂ ਨੂੰ ਇਸ ਤਰੀਕੇ ਨਾਲ ਪੇਸ਼ ਕੀਤਾ ਜਾਵੇ... ਬਈ ਉਹ ਅੰਗਰੇਜ਼ਾਂ ਦੇ ਵਫ਼ਾਦਾਰ ਰਹੇ ਐ ਜਾਂ ਦੂਜੇ ਟੇਢੇ ਸ਼ਬਦਾਂ ਦੇ ਵਿੱਚ ਅਸੀਂ ਕਹੀਏ ਤਾਂ ਪਿੱਠੂ ਰਹੇ ਐ। ਇਹ ਗੱਲ ਨੂੰ ਭੁਲਾ ਦਿੱਤਾ ਜਾਵੇ, ਬਈ ਉਨਾਂ ਦੀ ਦੇਣ, ਉਹਨਾਂ ਦੀ ਗਿਣਤੀ ਤੋਂ ਕਿਤੇ ਜ਼ਿਆਦਾ ਸੀ, ਆਜ਼ਾਦੀ ਦੇ ਸੰਘਰਸ਼ ਦੇ ਵਿੱਚ। ਹੁਣੇ-ਹੁਣੇ ਰਾਮ ਨਰਾਇਣ ਕੁਮਾਰ ਦੀ ਕਿਤਾਬ ਵਿੱਚ ਵੀ ਵਿਦੇਸ਼ੀ ਪ੍ਰੈੱਸ ਤੇ ਕਾਫ਼ੀ ਝਾਤ ਆਈ ਐ... ਇਸ ਕਿਤਾਬ ਵਿੱਚ ਉਨਾਂ ਨੇ... 'ਨਿਊਯਾਰਕ ਟਾਈਮਜ਼', 'ਵਾਸ਼ਿੰਗਟਨ ਪੋਸਟ' ਅਤੇ ਹੋਰ ਅਖ਼ਬਾਰਾਂ ਦੇ ਨਮੂਨੇ ਵੀ ਪੇਸ਼ ਕੀਤੇ ਹਨ। ਇਸ ਨੂੰ 'ਸਪਿੰਨ ਡਾਕਟਰਿੰਗ' ਕਿਹਾ ਹੈ ਯਾਨਿ ਇਸ ਸਿਧਾਂਤ ਹੇਠ ਗੱਲ ਨੂੰ ਘੁੰਮਾ ਕੇ ਹੋਰ ਦੀ ਹੋਰ ਬਣਾਉਣ ਦੀ ਕਲਾ ਸ਼ਾਮਲ ਹੈ। ਦੂਜਾ ਇਹ ਵੀ ਸੀ ਬਈ, ਇਸ ਕਿਸਮ ਦੇ ਜੋ ਲੋਕ ਐ ਹਥਿਆਰਬੰਦ, ਉਹ ਦੇਸ਼ ਨੂੰ ਤੋੜਨਾ ਚਾਹੁੰਦੈ ਆ। ਨਾਲ ਦੀ ਨਾਲ ਇਹ ਵੀ ਕਿਹਾ

ਜਾਵੇ... ਜਿਹੜਾ ਪੈਸਾ ਆ ਰਿਹੈ, ਪਾਕਿਸਤਾਨ ਤੋਂ ਆ ਰਿਹਾ, ਹਥਿਆਰ ਪਾਕਿਸਤਾਨ ਤੋਂ ਆ ਰਿਹੈ ਆ ਅਤੇ ਇਹ ਹਥਿਆਰਬੰਦ ਲੋਕ ਦੇਸ਼ ਦੀ ਤਰੱਕੀ ਨੂੰ ਅਤੇ ਦੇਸ਼ ਦੀ ਅਜ਼ਾਦੀ ਨੂੰ ਜੋ ਅਸੀਂ ਬੜੀ ਮੁਸ਼ਕਿਲ ਨਾਲ ਪ੍ਰਾਪਤ ਕੀਤੀ ਐ, ਖਤਮ ਕਰ ਦੇਣਾ ਚਾਹੁੰਦੇ ਆ, ਇਸ ਲਈ ਅਜਿਹੇ ਬੰਦਿਆਂ ਨੂੰ, ਇਹੋ ਜਿਹੇ ਸਲਾਹਕਾਰ ਬੰਦਿਆਂ ਨੂੰ ਮਾਰ ਦਿੱਤਾ ਜਾਵੇ... ਜਾਂ ਉਨਾਂ ਦਾ ਸਫਾਇਆ ਕਰ ਦਿੱਤਾ ਜਾਵੇ ਤਾਂ ਇਹ ਗੱਲ ਠੀਕ ਹੋਏਗੀ।

ਮੈਂ ਦਿੱਲੀ ਦੇ ਵਿੱਚ ਵੀ ਸਾਡੇ ਕਈ ਸੈਮੀਨਾਰਾਂ ਵਿੱਚ ਇਹ ਗੱਲ ਕਰਦਾ ਰਿਹਾ। ਬਈ, ਆਖਰ ਇਹ ਕਿਹੋ ਜਿਹੀ ਮਾਨਸਿਕਤਾ ਹੈ, ਜਿੱਥੇ ਸਿੱਖਾਂ ਨੂੰ ਜਿਉਂਦੇ ਸਾੜਿਆ ਗਿਆ ਬੋਕਾਰੋ ਦੇ ਵਿੱਚ, ਨਵੰਬਰ '84 ... ਸਿੱਖ ਵਿਰੋਧੀ ਦੰਗਿਆਂ ਵੇਲੇ। ਸਿੱਖਾਂ ਨੂੰ ਬੋਕਾਰੋ ਦੀਆਂ ਭੱਠੀਆਂ ਦੇ ਵਿੱਚ ਜਾਂ ਭਲਈ ਦੇ ਕਾਰਖਾਨਿਆਂ ਦੇ ਵਿੱਚ ਜਿਊਂਦਿਆਂ ਨੂੰ ਸਾੜਿਆ ਗਿਆ। ਇਹ ਜਿਊਂਦਿਆਂ ਸਾੜਨ ਵਾਲੀ ਗੱਲ, ਉਹਨਾਂ ਨੂੰ ਕਿਸ ਨੇ ਦੱਸੀ ? ਕਿਉਂ ਸਾਰੇ ਦੇਸ਼ ਦੇ ਵਿੱਚ ਇਸ ਕਿਸਮ ਦੇ, ਸਾਡੇ 'ਤੇ, ਸਿੱਖਾਂ 'ਤੇ... ਘੱਟ ਗਿਣਤੀਆਂ 'ਤੇ ਹਮਲੇ ਹੋਏ। ਪ੍ਰੈੱਸ ਇਹਦੀ ਜ਼ਿੰਮੇਵਾਰ ਐ, ਜਿਹੜੀ ਜ਼ਹਿਰ ਫੈਲਾਉਂਦੀ ਸੀ। ਜੀਹਨੇ ਆਨੰਦਪੁਰ ਸਾਹਿਬ ਦੇ ਮਤੇ ਨੂੰ ਦੇਸ਼ ਨੂੰ ਤੋੜਨ ਵਾਲਾ ਦਸਤਾਵੇਜ਼ ਕਹਿ ਕੇ ਪੇਸ਼ ਕੀਤਾ।

ਇੱਕ ਹੋਰ ਗੱਲ ਮੈਨੂੰ ਯਾਦ ਆਉਂਦੀ ਹੈ ਕਿ ਭਾਈ ਅਮਰੀਕ ਸਿੰਘ ਨੂੰ ਛੱਡਣ ਦਾ ਇੱਕ ਮਕਸਦ ਸੀ। ਇੱਥੇ ਵਿਦਵਾਨ ਸੱਜਣ ਦੱਸਣਗੇ ਬਈ ਕੋਸ਼ਿਸ਼ ਵੀ ਹੋਈ ਸੀ ਕਿ ਕਿਸੇ ਤਰੀਕੇ ਨਾਲ... ਇਹ ਮੋਰਚਾ ਸੰਤਾਂ ਤੋਂ ਵਾਪਸ ਕਰਵਾਇਆ ਜਾਵੇ।ਅਕਾਲੀ ਦਲ ਵਿੱਚ ਮੋਰਚਾ ਵਾਪਸ ਲੈਣ ਦੀਆਂ ਗੱਲਾਂ ਹੋ ਰਹੀਆਂ ਸਨ। ਦਿੱਲੀ ਵਿੱਚ ਮੋਰਚਾ ਵਾਪਸ ਕਰਵਾਉਣ ਲਈ ਲੈ-ਦੇ ਚੱਲ ਰਹੀ ਸੀ। ਤਾਂ ਉਸੇ ਦਿਨ ਸੰਤਾਂ ਨੇ ਖਾਸ ਪ੍ਰੈੱਸ ਕਾਨਫਰੰਸ ਕੀਤੀ ਕਿ ਜਿੰਨਾਂ ਚਿਰ ਅਨੰਦਪੁਰ ਸਾਹਿਬ ਦਾ ਮਤਾ ਪ੍ਰਵਾਨ ਨਹੀਂ ਹੁੰਦਾ, ਮੈਂ ਮੋਰਚਾ ਵਾਪਸ ਨਹੀਂ ਲੈਣਾ। ਮੈਂ.. ਇਹ ਨੀਂ ਆਪਣੇ 'ਤੇ ਅਖਵਾਉਣਾ.. ਅਕਾਲੀ ਲੀਡਰਾਂ ਵਾਂਗੂ। ਉਹ ਕਹਿੰਦੇ ਹੁੰਦੇ ਸੀ ਸ਼ਰੇਆਮ, ਅਕਾਲੀ ਲੀਡਰਾਂ ਵਾਂਗੂੰ ਮੈਂ ਭੱਜਣਾ ਨੀਂ ਗਾ। ਉਹ ਕਹਿੰਦੇ ਰਹੇ ਸਿਰ ਦੇਣ ਦੀ ਗੱਲ ਨੂੰ, ਇੱਥੇ ਈ ਸਿਰ ਦੇਣਾ, ਛੱਡ ਕੇ ਨੀਂ ਭੱਜਣਾ। ਤੁਹਾਨੂੰ ਇਹ ਵੀ ਯਾਦ ਹੋਵੇਗਾ ਕਿ ਉਹਨਾਂ ਦਿਨਾਂ ਵਿੱਚ ਰਾਜੀਵ ਗਾਂਧੀ ਨੇ ਵੀ ਇਹ ਕਿਹਾ ਸੀ, ਬਈ ਸੰਤ ਤਾਂ ਧਾਰਮਿਕ ਹੀ ਸਨ। ਇਸ ਬਿਆਨ ਦਾ ਮਕਸਦ ਵੀ ਸੰਤਾਂ ਤੋਂ ਕਿਸੇ ਨਾ ਕਿਸੇ ਤਰਾਂ ਮੋਰਚਾ ਵਾਪਸ ਕਰਵਾਉਣਾ ਹੀ ਸੀ।

ਇੱਕ ਹੋਰ ਗੱਲ ਮੇਰੇ ਯਾਦ ਆਈ... ਉਹਨਾਂ ਦਿਨਾਂ ਵਿੱਚ ਜਦੋਂ ਅਸੀਂ ਖ਼ਬਰਾਂ ਭੇਜਦੇ ਹੁੰਦੇ ਸੀ ਤਾਂ ਅਸੀਂ ਦੋ ਸ਼ਬਦਾਂ ਦੀ ਵਰਤੋਂ ਕਰਦੇ ਹੁੰਦੇ ਸੀ, 'ਹਾਰਡ ਲਾਈਨਰ', 'ਸੌਫਟ ਲਾਈਨਰ' (ਗਰਮ ਦਲੀਏ, ਨਰਮ ਦਲੀਏ) ਪਰ ਹੌਲੀ-ਹੌਲੀ ਹਾਰਡ ਲਾਈਨਰ

ਤੋਂ ਅੱਤਵਾਦੀ, ਆਤੰਕਵਾਦੀ, ਅਕਸਟ੍ਰੀਮਿਸਟ ਸ਼ਬਦ ਬਣ ਗਿਆ, ਇਸ ਤੋਂ ਬਾਅਦ ਟੈਰਰਿਸਟ ਸ਼ਬਦ ਲਾ ਦਿੱਤਾ ਗਿਆ। ਹੁਣ ਟੈਰਰਿਸਟ ਸ਼ਬਦ ਦੀ ਗੱਲ ਸੁਣ ਲਓ। ਹਮਲੇ ਤੋਂ ਥੋੜਾ ਚਿਰ ਪਹਿਲਾਂ ਬੀ.ਬੀ.ਸੀ ਦਾ ਨੁਮਾਇੰਦਾ ਆਇਆ ਸੀ, ਅਸੀਂ ਦੋਵੇਂ ਸਰਕਟ ਹਾਊਸ 'ਚ ਬੈਠੇ। ਉਹ ਇਸਲਾਮਾਬਾਦ (ਪਾਕਿਸਤਾਨ) ਤੋਂ ਸੀ, ਤੇ ਗੱਲਾਂ ਕਰਦੇ ਕਰਦੇ ਉਸਨੇ ਡਿਸਪੈਚ (ਵੇਰਵਾ) ਆਪਣਾ ਤਿਆਰ ਕੀਤਾ ਤੇ ਮੈਨੂੰ ਕਹਿੰਦਾ ਡਿਸਪੈਚ ਦੇਖਿਓ, ਤੇ ਮੈਂ ਡਿਸਪੈਚ ਵਿੱਚ ਸ਼ਬਦ 'ਟਰੈਰਿਸਟ' ਪੜ੍ਹਿਆ ਪਹਿਲੀਂ ਵਾਰ। ਟੈਰਰਿਸਟ ਸ਼ਬਦ ਉਦੋਂ ਆਮ ਭਾਸ਼ਾ 'ਚ ਨਹੀਂ ਸੀ। ਮੇਰੀ ਪੱਤਰਕਾਰੀ ਦੀ.. ਸ਼ਬਦਾਵਲੀ 'ਚ ਵੀ ਨਹੀਂ ਸੀ। ਮੈਂ ਉਨਾਂ ਨੂੰ ਕਿਹਾ ਬਈ ਇਹ 'ਟੈਰਰਿਸਟ' ਲਫਜ਼ ਕਿਉਂ ਵਰਤਿਐ ? ਉਹ ਕਹਿੰਦਾ, ਨਹੀਂ ! ਹੁਣ ਇਹੀ ਵਰਤਿਆ ਜਾਣੈ, ਹੁਣ ਅਸੀਂ ਕਰਨਾ ਈ ਐ। ਇਹ ਹੁਣ ਆਪਣੇ ਆਪ ਕਿੱਥੋਂ ਆਈ... ਕਿਉਂ ਗੱਲ ਸ਼ੁਰੂ ਹੋਈ ?

ਇਹ ਜਿਹੜੀ ਪ੍ਰੈੱਸ ਐ, ਹੁਣ ਇਸ ਨੂੰ ਅੱਜ ਦੇ ਸੰਦਰਭ ਵਿਚ ਦੇਖਦੇ ਹਾਂ। ਅੱਜ ਇਹ ਪ੍ਰੈੱਸ ਉਪਰਲੀਆਂ ਖਾਸ ਕਲਾਸਾਂ ਦੇ ਕਬਜ਼ੇ ਵਿਚ ਐ। ਇਹ ਬ੍ਰਾਹਮਣੀ ਤਰੀਕਾ ਕੰਮ ਕਰ ਰਿਹੈ। ਔਰ ਇਹ ਪ੍ਰੈਸ ਸ਼ਹਿਰੂ ਐ... ਇਹ ਵੱਡੇ ਤੇ ਵਿਚਾਲੜਿਆਂ ਦੀ ਗੱਲ ਕਰਦੀ ਐ। ਜਿਵੇਂ ਤੁਸੀਂ ਪਿਛਲੇ ਦਿਨਾਂ 'ਚ ਖਬਰ ਪੜੀ ਹੋਏਗੀ। ਕਨਾਟ ਪਲੇਸ ਦੇ ਨੇੜੇ... ਜਿੱਥੇ ਵੱਡੀਆਂ ਕੋਠੀਆਂ ਹਨ... ਉੱਥੇ ਕੋਈ ਜ਼ਨਾਨੀ ਸਵੇਰ ਵੇਲੇ ਆਪਣੇ ਕੁੱਤੇ ਨੂੰ ਲੈ ਕੇ ਜਾ ਰਹੀ ਸੀ ਤਾਂ ਗੰਦੇ ਨਾਲੇ ਦੇ ਢੱਕਣ ਤੋਂ ਲੰਘਣ ਵੇਲੇ ਉਹ ਢੱਕਣ ਵਿੱਚ ਡਿੱਗ ਪਿਆ ਤੇ ਉਹਦਾ ਕੁੱਤਾ ਥੱਲੇ ਚਲਿਆ ਗਿਆ ਜਾਂ ਉਹਦੀ ਲੱਤ ਥੱਲੇ ਚਲੀ ਗਈ... ਤਾਂ ਅਗਲੇ ਦਿਨ ਦਿੱਲੀ ਵਿੱਚ ਦੇਸ਼ ਦੀਆਂ ਅਖ਼ਬਾਰਾਂ ਨੇ ਵੱਡੀਆਂ-ਵੱਡੀਆਂ ਸੁਰਖੀਆਂ ਨਾਲ ਇਸ ਖ਼ਬਰ ਨੂੰ ਛਾਪਿਆ।

ਕਈ ਵਾਰ ਭਾਰਤੀ ਲੋਕਾਂ ਬਾਰੇ ਕਿਹਾ ਜਾਂਦੈ... ਕਿ ਇਹ ਬੜੇ ਸ਼ਾਂਤ ਐ। ਖਾਸ ਕਰਕੇ ਬਹੁ ਗਿਣਤੀ ਲੋਕਾਂ ਬਾਰੇ ਇਹ ਕਿਹਾ ਜਾਂਦੈ ਪਰ ਇਹ ਬੰਦੇ ਨੂੰ ਜਿਊਂਦੇ ਨੂੰ ਸਾੜਦੇ ਨੇ। ਗੁਜਰਾਤ ਵਿਚ ਮੁਸਲਮਾਨ ਜਿਊਂਦੇ ਸਾੜੇ ਗਏ, ਨਵੰਬਰ '84 ਵਿਚ ਸਿੱਖ ਵੀ ਜਿਊਂਦੇ ਸਾੜੇ ਗਏ। ਉਸ ਤੋਂ ਪਹਿਲਾਂ ਵੀ ਜਦੋਂ ਦਲਿਤ ਵੀ ਜਿਊਂਦੇ ਸਾੜੇ ਜਾਂਦੇ ਰਹੇ ਐ। ਔਰ ਸਾਰੇ ਜਿੰਨੇ ਡਿਸਪਰੈਸਡ ਕਲਾਸਿਸ (ਦਲਿਤ ਜਮਾਤਾਂ) ਐ... ਔਰਤਾਂ ਨੂੰ ਵੀ ਇਹ ਜਿਊਂਦਾ ਸਾੜਦੇ ਨੇ। ਕਦੇ ਕਿਸੇ ਅਖ਼ਬਾਰ ਨੇ ਇਸ ਪੱਖ ਨੂੰ ਛੋਹਿਆ ਨਹੀਂ। ਬਈ ਇਹ ਕਿਸ ਕਿਸਮ ਦੀ ਇਨਾਂ ਦੀ ਸੋਚ ਐ... ਕਿਸ ਕਿਸਮ ਦਾ ਇਹ ਸ਼ਾਂਤਮਈ ਸਮਾਜ ਐ...।

ਹੁਣ ਕੇ.ਪੀ.ਐੱਸ. ਗਿੱਲ ਬਾਰੇ ਦੇਖ ਲਓ। ਸਾਡੇ ਦਿੱਲੀ ਵਿੱਚ ਪੱਤਰਕਾਰ ਲੋਕਾਂ ਨੂੰ ਇਹ ਬਿਲਕੁਲ ਨਹੀਂ ਪਤਾ ਕਿ ਕਿਸ ਕਿਸਮ ਦਾ ਤਸ਼ੱਦਦ ਹੋਇਆ ਜਾਂ ਕਿਸ ਕਿਸਮ

ਦੇ ਲੋਕ ਮਾਰੇ ਗਏ ਆ, ਉੱਥੇ ਤਾਂ ਬੱਸ ਇਹੀ ਗੱਲ ਈ ਖ਼ੁਸ਼ੀ ਹੋ ਰਹੀ ਐ... ਬਈ ਸ਼ਾਂਤੀ ਲੈ ਆਂਦੀ...। ਕੇ.ਪੀ.ਐੱਸ.ਗਿੱਲ ਨੂੰ ਵਡਿਆਉਣ ਲਈ 'ਸੁਪਰ ਕੌਪ', 'ਇਨਵਿਨਸੀਬਲ ਕੌਪ' (ਮਹਾਨ ਪੁਲਸੀਆ, ਮਹਾਂਬਲੀ ਪੁਲਸੀਆ) ਸ਼ਬਦਾਂ ਦੀ ਵਰਤੋਂ ਕੀਤੀ ਗਈ। ਇਹ ਸ਼ਬਦ ਉਸ ਲਈ ਕਿਸ ਨੇ ਦਿੱਤੇ... ਅਖ਼ਬਾਰਾਂ ਨੇ ਦਿੱਤੇ। ਮੈਨੂੰ ਇੱਕ ਦਿਨ ਸਭ ਤੋਂ ਜ਼ਿਆਦਾ ਹੈਰਾਨੀ ਹੋਈ ਕਿ ਮੇਰੇ ਨਾਲ ਇੱਕ ਪੱਤਰਕਾਰ ਬੈਠਾ ਸੀ, ਜਿਹੜਾ 10 ਸਾਲ ਦਾ ਕੰਮ ਕਰ ਰਿਹਾ ਸੀਗਾ... ਨਾਗਰਾਜ ਉਹਦਾ ਨਾਂ ਐ... ਹਜੇ ਵੀ ਮੇਰੇ ਨਾਲ ਈ ਕੰਮ ਕਰਦੈ... ਦਿੱਲੀ 'ਚ। ਇੱਕ ਦਿਨ ਮੈਨੂੰ.. 1996 ਦੀਆਂ ਐਮ.ਪੀ. ਚੋਣਾਂ ਵੇਲੇ ਕਹਿਣ ਲੱਗਾ... ਜੇ ਕੇ.ਪੀ.ਐੱਸ.ਗਿੱਲ, ਸਾਡੇ ਬੰਗਲੌਰ ਤੋਂ ਜਾ ਕੇ ਖੜਾ ਹੋ ਜਾਏ ਤਾਂ ਅਸੀਂ ਤਾਂ ਬਿਨਾਂ ਮੁਕਾਬਲੇ ਜਿਤਾ ਦਿਆਂਗੇ। ਮੈਨੂੰ ਬੜੀ ਹੈਰਾਨੀ ਹੋਈ ਬਈ ਇਹ ਕਿਸ ਕਿਸਮ ਦੀ ਮਾਨਸਿਕਤੈ ਇਹਨਾਂ ਦੀ...। ਤਾਂ ਇਹ ਪ੍ਰੈੱਸ ਦੀ ਮਾਨਸਿਕਤਾ...ਬਹੁ ਗਿਣਤੀ ਦੀ ਮਾਨਸਿਕਤਾ... ਇਸ ਕਿਸਮ ਦੀ ਘਾੜਤ ਕੀਤੀ ਗਈ ਐ। ਉਹਨਾਂ ਨੂੰ ਇਹ ਨਹੀਂ ਪਤਾ... ਅਜੇ ਤੱਕ ਦੱਸਣਾ ਪੈਂਦੇ, ਬਈ ਇਹਨਾਂ ਨੇ ਲਾਵਾਰਸ ਲਾਸ਼ਾਂ ਕਰਕੇ... ਪੱਚੀ ਹਜ਼ਾਰ ਬੰਦਿਆਂ ਨੂੰ ਮਾਰ ਦਿੱਤਾ। ਅੰਮ੍ਰਿਤਸਰ ਅਤੇ ਪੱਟੀ ਦੇ ਏਰੀਏ ਦੇ ਵਿੱਚ ਉਨਾਂ ਵਿੱਚੋਂ ਕੁਝ ਨੌਜਵਾਨਾਂ ਦਾ ਸਸਕਾਰ ਵੀ ਕੀਤੈ। ਇਹ ਹੁਣ ਸਬੂਤ ਐ... ਪਰ ਦਿੱਲੀ ਦੇ... ਕਿਸੇ ਵੀ ਪੱਤਰਕਾਰ ਘੇਰੇ 'ਚ ਨਹੀਂ ਪਤਾ। ਪੱਤਰਕਾਰਾਂ ਵਿੱਚ ਲਗਪਗ ਇਸੇ ਕਿਸਮ ਦੀ 'ਘਾੜਤ' ਕੀਤੀ ਜਾਂਦੀ ਐ... ਕਈ ਸੱਜਣਾਂ ਨੂੰ ਪਤੈ ਬਈ 'ਘਾੜਤ' ਕਿਵੇਂ ਹੋ ਜਾਂਦੀ ਐ। ਇਸ ਕਿਸਮ ਦੀ ਟਰੇਨਿੰਗ ਹੋ ਜਾਂਦੀ ਐ ਬਈ ਤੁਸੀਂ ...ਅੱਗੋਂ ਅੱਗੇ ਗੱਲ ਨਹੀਂ ਕਰਨੀ। ਖਾਸ ਕਰਕੇ ਹੁਣ ਕੋਈ ਸੱਜਣ ਇੱਥੇ ਸਾਡੇ ਪੱਤਰਕਾਰ ਬੈਠੇ ਹੋਣਗੇ... ਪਤੈ ਬਈ ਅੱਜ ਈ ਮੇਰੇ ਨਾਲ ਮੇਰਾ ਕੋਈ ਸਾਥੀ... ਮੇਰਾ ਦੋਸਤ ਗੱਲ ਕਰ ਰਿਹਾ ਸੀ ਬਈ... ਇੱਕ ਵੱਡੇ ਅਖਬਾਰ ਦਾ ਸੰਪਾਦਕ... ਇੱਥੇ ਚੰਡੀਗੜ ਆਇਆ... ਚੰਡੀਗੜ ਉਹਨੇ ਸਾਰੇ ਰਿਪੋਰਟਰਾਂ ਨੂੰ ਮਿਲ ਕੇ ਕਿਹਾ... ਬਈ ਤੁਸੀਂ ਆਹ ਜਿਹੜੀਆਂ... ਕਿਸਾਨਾਂ ਦੀ ਜੱਦੋ-ਜਹਿਦ ਹੋ ਰਹੀ ਐ, ਮਜ਼ਦੂਰਾਂ ਦੀ ਹੜਤਾਲ ਹੋ ਰਹੀ ਐ... ਹੋਰ ਸਾਰੇ ਏਧਰ-ਓਧਰਲੇ ਮੁਜ਼ਾਹਰੇ ਹੋ ਰਹੇ ਐ...ਇਹਨਾਂ ਨੂੰ ਥਾਂ ਨੀਂ ਦੇਣੀ... ਇਹਨੂੰ ਅਣਡਿੱਠ ਕਰੋ। ਜੇ ਬਿਆਨ ਵੀ ਆਉਂਦੇ ਨੇ... ਤਾਂ ਇਹਨੂੰ... ਤੁਸੀ ਸੋਧ ਦਿਓ। ਆਹ... ਆਪਣੇ..ਕਿਸਾਨ ਸਭਾ ਵਾਲੇ ਬੈਠੇ ਆ... ਇਹ ਮੇਰੇ ਕੋਲ ਕਈ ਵਾਰ ਦਿੱਲੀ ਜਾਂਦੇ ਹੁੰਦੇ ਆ... ਹਰ ਗੱਲ 'ਤੇ ਹਰ ਮਜ਼ਬੂਰੀ ਕਦੇ ਦੱਸੀ ਨੀਂ ਜਾਂਦੀ ਕਿ ਅਸੀਂ ਖੁਦ ਵੀ ਆਪਣੀ ਜਿਹੜੀ ਖਾਸ ਕਿਸਮ ਦੀ ਮੰਗ ਹੁੰਦੀ ਐ... ਉਸ ਨੂੰ ਕਦੇ ਥਾਂ ਨਹੀਂ ਦਵਾ ਸਕਦੇ...ਸਾਡੀ ਖ਼ਬਰ ਨੀਂ ਉੱਥੇ ਜਾਂਦੀ।

ਮੈਂ ਦਿੱਲੀ ਦੇ ਵਿਚ 20-22 ਸਾਲ ਤੋਂ ਹਾਂ। 10 ਸਾਲ ਮੈਂ ਲਗਾਤਾਰ ਮੁਜ਼ਾਹਰਿਆਂ ਦੀ ਰਿਪੋਟਿੰਗ ਕਰਦਾ ਰਿਹਾ... ਜੋ ਬੋਟ ਕਲੱਬ ਦੀਆਂ ਕਾਰਵਾਈਆਂ

ਹੁੰਦੀਆਂ ਸੀ... ਉਸ ਦੀਆਂ ਖਬਰਾਂ ਸਾਡੇ ਪਹਿਲੇ ਪੇਜ਼ ’ਤੇ ਛਪਦੀਆਂ ਹੁੰਦੀਆਂ ਸੀ... ਹੁਣ ਕਿਤੇ ਕੋਈ ਖਬਰ ਨੀਂ ਮਿਲਦੀ। ਇਥੋਂ ਤੱਕ ਐ ਬਈ ਸਾਡੀ ਯੂ.ਐੱਨ.ਆਈ. ਦੀ ਐਜੀਟੇਸ਼ਨ ਹੋਈ... ਤਾਂ ਅਸੀਂ ਆਪਣੇ ਜ਼ੋਰ ’ਤੇ ਕਿਸੇ ਵੀ ਅਖਬਾਰ ਵਿੱਚ ਆਪਣੀ ਖ਼ਬਰ ਛਪਵਾ ਨਹੀਂ ਸਕੇ... ਇਹ ਪ੍ਰੈੱਸ ਦੀ ਹਾਲਤ ਐ।

‘ਟਾਇਮਜ਼ ਆਫ਼ ਇੰਡੀਆ’ ਨੇ ਤਾਂ ਇਹ ਕਰ ਰੱਖਿਐ... ਮੈਂ ਜਾਣ ਬੁੱਝ ਕੇ ਤੁਹਾਨੂੰ ਇਹ ਗੱਲ ਦੱਸਣਾ ਚਾਹੁੰਨੈ, ‘ਟਾਇਮਜ਼ ਆਫ਼ ਇੰਡੀਆ’ ਦਾ ਤਾਂ ਇਹ ਹਾਲ ਐ... ਬਈ ਜੇ ਕਿਸੇ ਪੱਤਰਕਾਰ ਦੀ ਮੌਤ ਹੋ ਜਾਵੇ..ਤਾਂ ਓਸ ‘ਟਾਇਮਜ਼ ਆਫ਼ ਇੰਡੀਆ’ ਦੇ ਪੱਤਰਕਾਰ ਦੀ ਖਬਰ ਨਹੀਂ ਛਪੇਗੀ।ਉਹਦਾ ਨਾਂ ਨਹੀਂ ਛਪੇਗਾ...।ਉਹ ਥਾਂ ਨੂੰ ਵੇਚਦੇ ਆ... ਉਹਨਾਂ ਨੇ ਸੰਪਾਦਕੀ ਵਾਲੀ ਥਾਂ ਵੇਚਣੀ ਸ਼ੁਰੂ ਕਰ ਦਿੱਤੀ...। ਉਹਨਾਂ ਨੇ ਖਾਸ ਕਿਸਮ ਦੇ ਆਪਣੇ.. ਵਪਾਰਕ ਸੰਪਾਦਕ ਬਣਾ ਲਏ ਹਨ... ਉਹ ਵਪਾਰੀ ਦੇਖਦੇ ਐ... ਬਈ ਸ਼ਹਿਰ ਦੇ ਵਿਚ ਕਿਸ ਕਿਸਮ ਦੀ ਫੋਟੋ... ਕਿਸ ਕਿਸਮ ਦੀ ਖ਼ਬਰ ਦੇਣੀ ਐ... ਤਾਂ ਉਹਨਾਂ ਨੇ ਖਾਸ ਕਿਸਮ ਦੀ ਕੰਪਨੀ ਨਾਲ ਸੰਪਰਕ ਕਰਕੇ... ਇਹ ਕਰ ਲਿਐ... ਬਈ ਸਾਡੇ ਤੱਕ ਪਹੁੰਚ ਕਰੋ... ਪੈਸੇ ਦਿਓ... ਖਬਰ ਥੋੜੀ ਅਸੀਂ ਆਪ ਬਣਾ ਦਿਆਂਗੇ... ਥੋੜਾ ਪੋਸਟਰ ਵੀ ਬਣਾ ਦਿਆਂਗੇ... ਔਰ ਫੋਟੋ ਵੀ ਥੋੜੀ ਖਿੱਚ ਕੇ ਲਿਆਵਾਂਗੇ।ਅਸੀਂ... ਬੰਦਾ ਭੇਜ ਦਿਆਂਗੇ... ਥੋੜੀ ਕਵਰੇਜ ਵੀ ਹੋਜੂ...।ਫੇਰ ਉਹਦੇ ਨਾਲ ਤੈਅ ਹੋ ਜਾਂਦੇ ਲੱਖ ਜਾਂ ਦੋ ਲੱਖ ਜਾਂ ਕਿੰਨੇ ਪੈਸੇ... ਕਰਨੈ। ਇਹ ‘ਟਾਇਮਜ਼ ਆਫ਼ ਇੰਡੀਆ’ ਨੇ ਅੱਠ ਸਾਲਾਂ ਤੋਂ ਮੁੰਬਈ ਤੋਂ ਸ਼ੁਰੂ ਕੀਤਾ ਸੀ, ਜਿਹੜਾ ਅੱਜ ਤੱਕ ਚੱਲ ਰਿਹੈ।ਸੋ, ਇਹ ਵੱਡੀਆਂ ਕੰਪਨੀਆਂ ਵਿੱਚ ਹੋ ਗਿਐ, ਜੀਹਦੇ ਵਿੱਚ ਘੱਟ ਗਿਣਤੀਆਂ ਅਤੇ ਇਨਾਂ ਦੀ ਤਾਂ ਕੋਈ ਥਾਂ ਈ ਨਹੀਂ ਰਹੀ।ਅਸੀਂ ਸਾਰੀ ਦਿੱਲੀ ਦੇ ਵਿੱਚ... 32 ਜਥੇਬੰਦੀਆਂ ਦਾ... ਜਿੰਨਾਂ ਵਿਚ ਵੱਡੇ-ਵੱਡੇ ਅਖ਼ਬਾਰ... ਟੀ.ਵੀ. ਮੀਡੀਆ ਅਤੇ ਏਜੰਸੀਆਂ ਦੇ 32 ਅਖਬਾਰਾਂ ਦੀ ਪੜਚੋਲ ਕੀਤੀ। ਉਪਰਲੀਆਂ 10 ਕੁਰਸੀਆਂ ’ਤੇ ਕੌਣ-ਕੌਣ ਨੇ, ਇਸ ਦਾ ਵੀ ਪਤਾ ਕੀਤੈ। ਅਸੀਂ ਦੇਖਿਆ ਉਪਰਲੀਆਂ 10 ਕੁਰਸੀਆਂ ’ਤੇ ਬਹੁਗਿਣਤੀ ਬ੍ਰਾਹਮਣੀ ਜਾਂ ਅੱਪਰ ਕਲਾਸ ਦੇ ਲੋਕ ਹਨ। ਅਸੀਂ ਸੋਚਿਆ, ਬਈ ਇਨਾਂ ਲੋਕਾਂ ਦੀ ਗਿਣਤੀ 8 ਫੀਸਦੀ ਆ ਪਰ 71 ਫੀਸਦੀ ਪੋਸਟਾਂ ਉੱਤੇ ਇਹ ਲੋਕ ਬੈਠੇ ਹਨ, ਕਈ ਅਦਾਰਿਆਂ ਦੇ ਵਿਚ ਉਪਰਲੀਆਂ 10 ਥਾਂਵਾਂ ਇਹਨਾਂ ਕੋਲ ਐ।ਇਹ ਸਾਰੇ ਸਿਸਟਮ ਨੂੰ ਕਿਸ ਤਰੀਕੇ ਨਾਲ ਰੱਖਿਆ ਜਾਂਦੈ, ਇਹ ਦੇ ਪਿੱਛੇ ਬੜੀ ਲੁਕਵੀਂ ਇੱਕ ਚਾਲ ਐ... ਉਹ ਚਲਾਈ ਜਾਂਦੀ ਐ।

ਮੈਂ 2002 ਦੇ ਗੁਜਰਾਤ ਦੰਗਿਆਂ ਦੀ ਗੱਲ ਤੁਹਾਡੇ ਨਾਲ ਸਾਂਝੀ ਕਰ ਰਿਹੈ। ਦੰਗਿਆਂ ਤੋਂ ਪਿੱਛੋਂ ਮੈਂ ਰਾਮ ਬਿਲਾਸ ਪਾਸਵਾਨ ਦੇ ਨਾਲ ਉੱਥੇ ਗਿਆ। ਹੋਰ ਪੱਤਰਕਾਰ ਵੀ ਸਾਡੇ ਨਾਲ ਸਨ। ਮੈਂ ਕੁਦਰਤੀ ਤੌਰ ’ਤੇ ਇਕੱਲਾ ਹੀ ਪੱਗ ਵਾਲਾ ਸੀ। ਜਦੋਂ ਅਸੀਂ

ਕੈਂਪਾਂ 'ਚ ਗਏ ਮੁਸਲਮਾਨਾਂ ਔਰਤਾਂ... ਸਾਡੇ ਅੱਗੇ ਰੋ ਰਹੀਆਂ ਸਨ। ਕਈਆਂ ਨੇ ਮੇਰੀ ਬਾਂਹ ਫੜ ਕੇ ਪਿੱਛੇ ਕਿਹਾ... ਬਈ ਅਸੀਂ ਹੁਣ ਕਿੱਥੇ ਜਾਈਏ... ਥੋਡਾ ਹੁਣ ਕੇ.ਪੀ.ਐੱਸ ਗਿੱਲ ਆ ਰਿਹੈ ਇੱਥੇ, ਸਾਨੂੰ ਹੋਰ ਜ਼ਿਆਦਾ ਇੱਥੇ ਮਾਰੂਗਾ... ਅਸੀਂ ਤਾਂ ਪਹਿਲਾਂ ਈ ਕੈਂਪਾਂ 'ਚ ਬੈਠੇ ਆ। ਸੋ ਐਸ ਕਿਸਮ ਦੀ ਸਾਡੀ ਜਿਹੜੀ ਨਿਸ਼ਾਨਦੇਹੀ ਕੀਤੀ ਗਈ ਐ, ਉਸ ਦਾ ਉਦੇਸ਼ ਸਾਨੂੰ ਬਦਨਾਮ ਕਰਨਾ ਹੈ।

ਹੁਣ ਮੈਂ ਉਹਨਾਂ ਆਖ਼ਰੀ ਪਲਾਂ ਦੀ ਗੱਲ ਕਰਦਾਂ ਯਾਨਿ ਤਿੰਨ ਜੂਨ ਵਾਲੀ ਗੱਲ...। ਜਿਵੇਂ ਕਰਮਜੀਤ ਸਿੰਘ ਹੁਰਾਂ ਨੇ ਕਿਹੈ ਬਈ ਮੈਂ ਤਿੰਨ ਤਰੀਕ ਨੂੰ ਮਿਲਿਆ ਸੀ। ਤਿੰਨ ਤਰੀਕ ਆਲੇ ਦਿਨ ਸ਼ਾਮ ਨੂੰ ਅਸੀਂ ਮਿਲੇ ਸੀ ਅਤੇ ਮੈਂ ਇਸ ਮੌਕੇ ਦੱਸਣਾ ਚਾਹੁੰਨੈ... ਸੰਤ ਬੜੀ ਸ਼ਾਂਤਮਈ ਅਵਸਥਾ ਵਿੱਚ... ਅਰਾਮ ਨਾਲ ਬੈਠੇ ਹੋਏ ਸੀ... ਗਰਮੀ ਦਾ ਮੌਸਮ ਸੀ ਅਤੇ ਹਵਾ ... ਬਿਜਲੀ ਕੱਟੀ ਹੋਈ ਸੀ। ਅਕਾਲ ਤਖ਼ਤ ਦੇ ਪਿੱਛੇ ਛੋਟੇ ਜਿਹੇ ਕਮਰੇ ਵਿੱਚ ਸੰਤ ਜਰਨੈਲ ਸਿੰਘ ਬੈਠੇ ਹੋਏ ਸਨ। ਅਤੇ ਉਨਾਂ ਦਾ ਇੱਕ ਜਿਹੜਾ ਬੋਲ ਸੀ..ਅਖੀਰ ਵਿੱਚ... ਉਹ ਸਾਡੇ ਲਈ ਨਹੀਂ ਸੀ... ਕੁਝ ਦੂਜੇ ਸੱਜਣਾਂ ਲਈ ਕਹਿ ਰਹੇ ਸਨ...। ਸਾਡੇ ਇੱਕ ਪੱਤਰਕਾਰ ਨੇ ਕਿਹਾ... ਹੱਸ ਕੇ... ਸੰਤ ਜੀ, ਹੁਣ ਤਾਂ ਕਿਤਾਬਾਂ ਵੀ ਆ 'ਗੀਆਂ ਸਿੱਖ ਗੁਰੂਆਂ ਦੇ ਖਿਲਾਫ਼... ਇਹ ਕਿਤਾਬ ਆ ਗੀ, ਫਲਾਣੀ ਆ ਗੀ, ਉਹ ਗਿਣਨ ਲੱਗਿਆ। ਉਹ ਕਹਿੰਦੇ ਛੱਡੋ ਜੀ ਇਹਨਾਂ ਗੱਲਾਂ ਨੂੰ ਅਤੇ ਉਸੇ ਵੇਲੇ ਉਹਨਾਂ ਨੇ ਨਾਲ ਬੈਠੇ ਸਾਥੀਆਂ ਨੂੰ ਕਿਹਾ... ਤੁਸੀਂ ਮੈਦਾਨ ਛੱਡ ਕੇ ਨੀਂ ਭੱਜਣਾ... ਦੌੜਨਾ ਨੀਂ। ਇਸ ਕਰਕੇ ਜਾਇਓ ਨਾ ਤੇ ਤੁਸੀਂ ਲੜਿਓ। ਇਹ ਡਾਇਲਾਗ... ਜਿਹੜਾ ਉਸ ਸਮੇਂ ਸੰਗਤਾਂ ਲਈ ਵਰਤਿਆ ਸੀ, ਇਹ ਸ਼ਾਇਦ ਉਸ ਵੇਲੇ ਸਾਡੇ ਸਾਰਿਆਂ ਲਈ ਵੀ ਸੀ।

ਧੰਨਵਾਦ। ਬਹੁਤ ਬਹੁਤ ਸ਼ੁਕਰੀਆ।

ਵਾਹਿਗੁਰੂ ਜਾ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



ਇਹ ਸਨ, ਜਸਪਾਲ ਸਿੰਘ ਸਿੱਧੂ, ਜਿੰਨ੍ਹਾਂ ਨੇ ਆਪਣੇ ਬਹੁਮੁੱਲੇ ਤਜ਼ਰਬਿਆਂ ਦੀ ਰੌਸ਼ਨੀ ਵਿੱਚ ਸੰਤ ਜਰਨੈਲ ਸਿੰਘ ਦੀ ਵਿਲੱਖਣ ਅਤੇ ਅਤਿ ਪਿਆਰੀ ਸਖਸ਼ੀਅਤ ਬਾਰੇ ਕਈ ਪੱਖਾਂ ਤੋਂ ਝਾਤ ਪੁਆਈ ਅਤੇ ਨਾਲ ਹੀ ਉਸ ਦੌਰ ਵਿੱਚ ਮੀਡੀਆ ਦੇ ਇਕ-ਪਾਸੜ ਰੋਲ ਦਾ ਜ਼ਿਕਰ ਕੀਤਾ। ਮੈਨੂੰ ਯਾਦ ਹੈ, ਜਦੋਂ ਮੈਂ 'ਪੰਜਾਬੀ ਟ੍ਰਿਬਿਊਨ' ਵਿੱਚ ਨਿਊਜ਼ ਐਡੀਟਰ ਸੀ, ਤਾਂ ਉਸ ਵਕਤ ਸਾਡੇ ਅਖ਼ਬਾਰ ਦੇ ਮੁੱਖ ਸੰਪਾਦਕ ਸ੍ਰੀ ਨਰਾਇਣਨ ਸਨ। ਉਨ੍ਹਾਂ ਨੂੰ ਪੰਜਾਬੀ ਨਾ ਹੀ ਪੜ੍ਹਨੀ ਅਤੇ ਨਾ ਹੀ ਲਿਖਣੀ ਆਉਂਦੀ, ਪਰ ਇੱਕ ਦਿਨ ਉਨ੍ਹਾਂ ਦੀ ਇੱਕ ਹੱਥ ਲਿਖਤ ਸਾਡੇ ਟੇਬਲ 'ਤੇ ਆਈ। ਜਿਸ ਵਿੱਚ ਉਹਨਾਂ ਨੇ ਲਿਖਿਆ ਸੀ ਕਿ ਅੱਤਵਾਦੀਆਂ ਵਾਸਤੇ 'ਖਾੜਕੂ' ਸ਼ਬਦ ਨਾ ਵਰਤਿਆ ਜਾਵੇ। ਇਹ ਗੱਲ ਦਿਲਚਸਪੀ ਨਾਲ ਸੁਣੀ ਜਾਵੇਗੀ, ਕਿ ਉਨ੍ਹਾਂ ਨੇ ਕਿਸੇ ਨਾ ਕਿਸੇ ਤਰ੍ਹਾਂ ਪੁੱਛ-ਪੁਛਾ ਕੇ 'ਖਾੜਕੂ' ਸ਼ਬਦ ਨੂੰ ਗੁਰਮੁਖੀ ਸਕਰਿਪਟ (ਲਿਪੀ) ਵਿੱਚ ਲਿਖਿਆ। ਇਹ ਹੁਣ ਤੁਸੀਂ ਦੇਖ ਲਵੋ ਕਿ ਇੱਕ ਬਹੁਤ ਵੱਡੇ ਅਖ਼ਬਾਰ ਦਾ ਉਸ ਵੇਲੇ ਕਿਸ ਤਰ੍ਹਾਂ ਦਾ ਰੋਲ ਅਤੇ ਰਵੱਈਆ ਸੀ। ਇਹ ਰਵੱਈਆਂ ਅਤੇ ਪਹੁੰਚ ਅਜੇ ਵੀ ਜਾਰੀ ਹੈ। ਹਾਲ ਵਿੱਚ ਹੀ ਜਦੋਂ ਸੰਤ ਜਰਨੈਲ ਸਿੰਘ ਹੁਰਾਂ ਦੀ ਤਸਵੀਰ ਅਜਾਇਬ ਘਰ 'ਚ ਲਾਈ ਗਈ ਤਾਂ ਜੇ ਕਿਤੇ ਤੁਹਾਨੂੰ ਸਮਾਂ ਮਿਲੇ ਤਾਂ ਉਹਨਾਂ ਦਿਨਾਂ ਦੇ ਅਖ਼ਬਾਰਾਂ ਦੇ ਐਡੀਟੋਰੀਅਲ ਵੇਖੋ। ਉਹਦੇ ਵਿੱਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਲਈ ਸੰਤ ਸ਼ਬਦ ਦੀ ਵਰਤੋਂ ਨਹੀਂ ਕੀਤੀ ਗਈ। ਕੇਵਲ...ਜਰਨੈਲ ਸਿੰਘ ਜਾਂ ਭਿੰਡਰਾਂ ਵਾਲੇ ਹੀ ਲਿਖਿਆ ਗਿਆ। ਕਿਸੇ ਟੁੱਟੇ-ਫੁੱਟੇ ਬੰਦੇ ਨੂੰ ਸੰਤ ਜਾਂ ਸਵਾਮੀ ਦੀ ਪਦਵੀਂ ਨਾਲ ਤਾਂ ਸਹਿਜੇ ਹੀ ਨਿਵਾਜ ਦਿੰਦੇ ਹਨ ਪਰ ਅਕਾਲ ਤਖ਼ਤ ਤੋਂ ਸ਼ਹੀਦ ਕਰਾਰ ਦਿੱਤੇ ਅਤੇ 20ਵੀਂ ਸਦੀ ਦੇ ਇਸ ਮਹਾਨ ਸਿੱਖ ਨੂੰ ਇਹ ਅਖ਼ਬਾਰਾਂ 'ਸੰਤ ਜਰਨੈਲ ਸਿੰਘ' ਕਹਿ ਕੇ ਸੰਬੋਧਨ ਨਹੀਂ ਹੁੰਦੀਆਂ, ਸਗੋਂ ਕੇਵਲ ਜਰਨੈਲ ਸਿੰਘ ਜਾਂ ਭਿੰਡਰਾਂ ਵਾਲੇ ਦਾ ਸ਼ਬਦ ਹੀ ਉਨ੍ਹਾਂ ਲਈ ਵਰਤਿਆ ਜਾਂਦਾ ਹੈ।

ਹੁਣ ਸ.ਗੁਰਤੇਜ ਸਿੰਘ, ਜਿਹੜੇ ਖ਼ਾਲਸਾ ਪੰਥ ਦੇ ਸਿਆਸੀ ਵਿਦਵਾਨ ਹਨ ਅਤੇ ਜਿੰਨ੍ਹਾਂ ਨੇ ਸਿੱਖ ਕੌਮ ਦੇ ਇਤਿਹਾਸ ਤੋਂ ਇਲਾਵਾ ਦੁਨੀਆਂ ਦੇ ਇਤਿਹਾਸ ਨੂੰ ਬਹੁਤ ਨੇੜਿਓਂ ਹੋ ਕੇ ਸਮਝਿਆ ਹੈ ਅਤੇ ਖੁਸ਼ਕਿਸਮਤੀ ਨਾਲ ਜੋ ਸੰਤ ਜਰਨੈਲ ਸਿੰਘ ਦੇ ਵੀ ਬਹੁਤ ਕਰੀਬ ਰਹੇ ਹਨ ਅਤੇ ਜਿੰਨ੍ਹਾਂ ਨੇ ਇਸ ਸਾਰੇ ਅਰਸੇ ਦੌਰਾਨ ਮਾਨਸਿਕ ਤਸ਼ੱਦਦ ਝੱਲਿਐ, ਉਹ ਸੰਤ ਜਰਨੈਲ ਸਿੰਘ ਨਾਲ ਬਿਤਾਈਆਂ ਆਪਣੀਆਂ ਯਾਦਾਂ ਅਤੇ ਨਜ਼ਦੀਕੀਆਂ ਤੁਹਾਡੇ ਨਾਲ ਸਾਂਝੀਆਂ ਕਰਨਗੇ।

# ਧਿਰਾਂ ਅਤੇ ਧਾਰਨਾਵਾਂ ਦਾ ਭੇੜ



**ਸ.ਗੁਰਤੇਜ ਸਿੰਘ**

ਪਰਮ ਸਤਿਕਾਰਯੋਗ ਖ਼ਾਲਸਾ ਜੀ,
ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫਤਹਿ।।

ਸੰਤ ਬਾਬਾ ਜਰਨੈਲ ਸਿੰਘ ਜੀ, ਇੱਕ ਬਹੁਤ ਵੱਡੀ ਸਖਸ਼ੀਅਤ ਸਨ। ਉਹ ਇਸ ਤਰ੍ਹਾਂ ਦੇ ਬੋਹੜ ਵਰਗੇ ਮਨੁੱਖ ਸਨ, ਜਿਸ ਤਰ੍ਹਾਂ ਦੇ ਸਾਡੇ ਇਤਿਹਾਸ ਦੇ ਵਿੱਚ ਬੜੇ ਘੱਟ ਹੋਏ ਨੇ। ਮੇਰੇ ਵਿੱਚ ਤਾਂ ਕੋਈ ਗੁਣ ਨਹੀਂ ਸੀ। ਲੇਕਿਨ ਉਨ੍ਹਾਂ ਦੀ ਕ੍ਰਿਪਾ ਦ੍ਰਿਸਟੀ, ਹਰ ਇੱਕ ਦੇ ਉੱਤੇ ਸਮਾਨ ਤੌਰ 'ਤੇ ਵੱਜਦੀ ਸੀ। ਪਰ ਉਹਨਾਂ ਨੇ ਆਪਣੇ ਨਾਲ ਸਹਿਯੋਗੀ ਸਮਝਿਆ... ਜਾਂ ਜਿਹੜੇ ਵੀ ਲਫ਼ਜ਼ ਤੁਸੀਂ ਵਰਤਣਾ ਚਾਹੁੰਦੇ ਹੋ... ਵਰਤ ਸਕਦੇ ਹੋ। ਉਸ ਦੌਰ ਵਿੱਚ ਸਾਡੇ ਹੋਰ ਵੀ ਕਈ ਬਜ਼ੁਰਗ, ਜਿਹੜੇ ਇਮਾਨਦਾਰੀ ਨਾਲ ਕੌਮ ਦੀ ਸੇਵਾ ਕਰਨਾ ਚਾਹੁੰਦੇ ਸਨ, ਉਹਨਾਂ ਦੀ ਸੇਵਾ ਦੇ ਵਿੱਚ ਵੀ... ਔਰ ਉਨ੍ਹਾਂ ਦੇ ਨਾਲ ਮੇਰੇ ਜੋ ਤਾਲੁੱਕਾਤ ਸਨ, ਉਨ੍ਹਾਂ ਦੀਆਂ ਯਾਦਾਂ ਵੀ ਮੇਰੇ ਕੋਲ ਵਿਸਥਾਰ ਨਾਲ ਸਾਂਭੀਆਂ ਹੋਈਆਂ ਹਨ। ਲੇਕਿਨ ਸੰਤ ਬਾਬਾ ਜਰਨੈਲ ਸਿੰਘ ਸਾਰਿਆਂ 'ਚੋਂ ਵਿਲੱਖਣ ਇਨਸਾਨ ਸਨ। ਉਹ ਐਨੇ ਵੱਡੇ ਇਨਸਾਨ ਸਨ ਕਿ ਜੇ ਹਿੰਦੁਸਤਾਨ ਉਨ੍ਹਾਂ ਨੂੰ ਗਲ ਨਾਲ ਲਾਉਂਦਾ.. ਤਾਂ ਅੱਜ ਦੇ ਜ਼ਮਾਨੇ ਦੇ ਵਿੱਚ ਸਾਡੇ ਕੋਲੇ ਇੱਕ ਹਿੰਦੁਸਤਾਨ ਦੀ ਆਤਮਾ ਨੂੰ ਪਰਦਰਿਸ਼ਤ ਕਰਨ ਵਾਸਤੇ ਸਾਰੇ ਸੰਸਾਰ ਦੇ ਵਿੱਚ, ਇੱਕ ਮੁਜੱਸਮਾ ਹੋਣਾ ਸੀ... ਲੇਕਿਨ ਇਹ ਹੋਇਆ ਨਾ। ਅੱਜ ਵੀ ਕੋਸ਼ਿਸ਼ਾਂ ਜਾਰੀ ਹਨ ਕਿ ਸੰਤ ਬਾਬਾ ਜੀ ਨੂੰ ਇੱਕ ਖਲਨਾਇਕ ਦੇ ਤੌਰ 'ਤੇ ਪੇਸ਼ ਕੀਤਾ ਜਾਂਦਾ ਹੈ। ਇਹ ਸਾਰੇ ਕਾਸੇ ਦਾ ਜੋ ਅਸਰ ਸਾਡੀ

ਪਨੀਰੀ ਦੇ ਉੱਤੇ ਹੋ ਰਿਹੈ... ਉਹ ਤੁਸੀਂ ਦੇਖ ਹੀ ਰਹੇ ਹੋ। ਪਿੰਡਾਂ ਦੇ ਵਿੱਚ ਚੱਕਰ ਲਾ ਕੇ ਦੇਖ ਸਕਦੇ ਹੋ, ਕੀ ਹੋ ਰਿਹੈ ਆਪਣੇ ਲੋਕਾਂ ਨੂੰ... ਆਪਣੇ ਬੱਚਿਆਂ ਦਾ ਹਾਲ। ਇਹਦੇ ਵਿੱਚ ਮੈਂ ਦੁਸ਼ਮਣ ਦੀ ਕੋਈ ਗਲਤੀ ਨਹੀਂ ਸਮਝਦਾ, ਕੋਈ ਸਾਜਿਸ਼ ਨਹੀਂ ਸਮਝਦਾ, ਕੋਈ ਉਹਨਾਂ ਦਾ ਮਾੜਾ ਕਰਮ ਨਹੀਂ ਸਮਝਦਾ, ਕਿਉਂਕਿ ਉਹ ਤਾਂ ਦੁਸ਼ਮਣ ਹਨ ਅਤੇ ਦੁਸ਼ਮਣੀ ਕਰਦੈ ਔਰ ਉਹ ਉਸ ਥਾਂ 'ਤੇ ਹਮਲਾ ਕਰਦੈ ਜਿਸ ਥਾਂ ਤੋਂ ਤਕੜੀ ਸੱਟ ਲੱਗਦੀ ਹੋਵੇ। ਉਹ ਉੱਥੇ ਈਂ ਸੱਟ ਲਾਉਂਦੈ। ਉਹਨੇ ਸੱਟਾਂ ਲਾਈਆ ਨੇ... ਪਰ ਅਸੀਂ ਆਪਣੇ ਵੱਲ ਝਾਤੀ ਮਾਰੀਏ ਕਿ ਅਸੀਂ ਉਹਨਾਂ ਮਹਾਂਪੁਰਸ਼ਾਂ ਦੇ ਬਚਨਾਂ ਦੇ ਉੱਤੇ ਕਿੰਨੇ ਕੁ ਕਾਇਮ ਰਹਿ ਸਕੇ ਹਾਂ।

ਹੁਣੇ ਜਸਪਾਲ ਹੁਰੀਂ ਦੱਸ ਕੇ ਹਟੇ ਨੇ ਕਿ ਉਸ ਸਮੇਂ ਕਿਸ ਤਰ੍ਹਾਂ ਨਾਲ ਸਾਰੇ ਪੱਤਰਕਾਰ ਇੱਕੋ ਈ ਬੋਲੀ ਬੋਲਣ ਲੱਗ ਪਏ ਸਨ। ਉਹ ਚਾਹੇ ਕੋਈ ਘਟਨਾ ਹੋਵੇ, ਉਹ ਜਿਸ ਵੇਲੇ ਅਖਬਾਰ ਦੇ ਜ਼ਰੀਏ ਲੋਕਾਂ ਤੱਕ ਪਹੁੰਚਦੀ ਸੀ ਤਾਂ ਬਿਲਕੁਲ ਆਪਣਾ ਰੂਪ ਵਟਾ ਕੇ ਹੋਰ ਦੀ ਹੋਰ ਹੋ ਜਾਂਦੀ ਸੀ। ਇੱਕ ਵਾਰੀ ਮੈਂ... ਕਈ ਸੱਜਣਾਂ ਨੂੰ ਨਾਲ ਲੈ ਕੇ ਪ੍ਰੇਮ ਭਾਟੀਆ ਨੂੰ ਮਿਲਿਆ... ਜਿਹੜਾ ਉਸ ਸਮੇਂ ਅਖ਼ਬਾਰ ਦਾ 'ਟ੍ਰਿਬਿਊਨ ਗਰੁੱਪ ਆਫ਼ ਨਿਊਜ਼ ਪੇਪਰਜ਼' ਦਾ ਐਡੀਟਰ-ਇਨ-ਚੀਫ਼ ਸੀ। ਅਸਾਂ ਉਹਨਾਂ ਨੂੰ 'ਟ੍ਰਿਬਿਊਨ' ਵਿੱਚ ਛਪੀਆਂ ਖ਼ਬਰਾਂ ਅਤੇ ਅਖ਼ਬਾਰ ਵੱਲੋਂ ਪੇਸ਼ ਕੀਤੇ ਵਿਸ਼ਲੇਸ਼ਣਾਂ ਨੂੰ ਅਧਾਰ ਬਣਾ ਕੇ ਇੱਕ ਮੈਮੋਰੰਡਮ ਦਿੱਤਾ।ਅਸਾਂ ਉਨ੍ਹਾਂ ਨੂੰ ਕਿਹਾ, ਇਹ ਤੁਸੀਂ ਕਿਉਂ ਕਰ ਰਹੇ ਹੋ ? ਤੁਸੀਂ ਸਿੱਖਾਂ ਦੇ ਬਰਖਿਲਾਫ਼ ਪ੍ਰਚਾਰ ਕਿਉਂ ਕਰ ਰਹੇ ਹੋ ? ਉਹ ਕਹਿੰਦਾ, ਮੈਨੂੰ ਤਾਂ ਕਿਸੇ ਸਿੱਖ ਨੇ ਨੀਂ ਕਿਹਾ। ਕਹਿੰਦਾ ਮੈਨੂੰ ਤਾਂ ਸਮੂਹ ਲੋਕ 'ਪ੍ਰੇਮ ਸਿੰਘ' ਕਹਿੰਦੇ ਐ ਬਈ ਖਬਰਾਂ ਅੱਛੀਆਂ ਲਾਉਂਦੈ ਸਿੱਖਾਂ ਦੀਆਂ।

ਐਸੇ ਤਰੀਕੇ ਨਾਲ ਇਹਨਾਂ ਲੋਕਾਂ ਨੇ ਸਾਡੇ ਖਿਲਾਫ਼ ਪ੍ਰਾਪੇਗੰਡਾ ਕੀਤਾ ਅਤੇ ਉਹ ਪ੍ਰਾਪੇਗੰਡਾ ਇਹਨਾਂ ਦਾ ਸਫ਼ਲ ਵੀ ਰਿਹਾ।ਵਾਰ-ਵਾਰ ਸਾਡੇ ਲੀਡਰ ਕਹਿੰਦੇ ਸਨ ਕਿ ਇਹ ਖ਼ਬਰਾਂ ਸਾਡੀਆਂ ਉਸ ਤਰ੍ਹਾਂ ਨਹੀਂ ਪਹੁੰਚਦੀਆਂ ਜਿਸ ਤਰ੍ਹਾਂ ਅਸੀਂ ਦਿੰਦੇ ਹਾਂ। ਲੇਕਿਨ ਉਹ ਸਮਾਂ ਬੀਤ ਗਿਐ ਔਰ ਅੱਜ ਦਾ ਸਮਾਂ ਆ ਗਿਐ।24 ਸਾਲ ਹੋਣ ਵਾਲੇ ਨੇ। ਕਹਿੰਦੇ ਆ 12 ਸਾਲਾਂ ਬਾਅਦ ਤਾਂ ਰੂੜ੍ਹੀ ਦੀ ਵੀ ਸੁਣੀ ਜਾਂਦੀ ਐ। ਅਸੀਂ ਆਪਣੀ ਕੌਮ ਦੀ... ਜ਼ਮੀਰ ਦੀ ਆਵਾਜ਼ ਨੂੰ ਸੁਣਿਆ ਨਹੀਂ। ਇਹ ਲੋਕ ਸਿੱਧੇ-ਸਾਧੇ ਲੋਕ ਅਤੇ ਭੋਲੇ ਲੋਕ, ਇਹ ਗੁਰੂ ਦੀ ਪੂਜਾ ਕਰਨ ਵਾਲੇ ਇਹ ਅਕਾਲ ਦੇ ਪੁਜਾਰੀ... ਜਿੰਨ੍ਹਾਂ ਦਾ ਕਿਸੇ ਨਾਲ ਕੋਈ ਵੈਰ ਨਹੀਂ, ਵਿਰੋਧ ਨਹੀਂ, 'ਸਭੁ ਕੋ ਮੀਤੁ ਹਮ ਆਪਨ ਕੀਨਾ...', ਇਹੋ ਜਿਹੇ ਲੋਕਾਂ ਦੇ ਉੱਤੇ ਐਨਾ ਵੱਡਾ ਜ਼ੁਲਮ, ਤਸ਼ੱਦਦ, ਕਹਿਰ ਹੋਇਆ.... ਪਰ ਸਾਡੀਆਂ ਆਤਮਾਵਾਂ ਅਜੇ ਤੱਕ ਝੰਜੋੜੀਆਂ ਨਹੀਂ ਗਈਆਂ। ਜੇ ਝੰਜੋੜੀਆਂ ਜਾਂਦੀਆਂ ਤੇ ਅੱਜ

ਅਸੀਂ ਇਸ ਪੱਤਰਕਾਰੀ ਦੇ ਮਾਮਲੇ ਵਿੱਚ... ਜਿਹੜੀਆਂ ਜਸਪਾਲ ਨੂੰ ਅੱਜ ਗੱਲਾਂ ਦੱਸਣੀਆਂ ਪੈ ਰਹੀਆਂ ਹਨ, ਅਸੀਂ ਪਿਛਲੇ 20 ਸਾਲਾਂ ਦੇ ਵਿੱਚ ਘਰ-ਘਰ ਪਹੁੰਚਾਈਆਂ ਹੁੰਦੀਆਂ, ਨਸ਼ਰ ਕੀਤੀਆਂ ਹੁੰਦੀਆਂ। ਵੱਡੇ ਤੋਂ ਵੱਡਾ ਕੋਈ ਬੰਦਾ ਹੋਵੇ... ਚਾਹੇ ਇੰਦਰਾ ਗਾਂਧੀ ਹੋਵੇ, ਉਹ ਇਸੇ ਗੱਲ ਤੋਂ ਡਰਦੈ ਬਈ ਮੈਨੂੰ ਕੋਈ ਨਸ਼ਰ ਨਾ ਕਰੇ। ਦੁਨੀਆ ਇਹ ਨਾ ਜਾਣੇ... ਕਿ ਮੈਂ ਕੀ ਕਰ ਰਿਹਾ ਹਾਂ।

ਇਹ ਕੰਮ ਅਸੀਂ ਪੂਰੀ ਤਰ੍ਹਾਂ ਨਾਲ ਅਣਗੌਲਿਆ ਕੀਤਾ ਔਰ ਅਸੀਂ ਆਪਣੇ ਆਪ ਨੂੰ ਕਦੇ ਵੀ ਇਸ ਵਾਸਤੇ ਮੁਆਫ਼ ਕਰਨ ਦੇ ਕਾਬਲ ਨਹੀਂ ਆ। ਮੈਂ ਦੇਖ ਰਿਹਾਂ... ਇੱਥੇ ਸਾਡੇ ਵੱਡੇ ਵੀਰ ਵੀ ਬੈਠੇ ਹਨ। ਟਕਸਾਲ ਦੇ ਬੁਲਾਰੇ ਅਤੇ ਹੋਰ ਸੱਜਣ... ਜਿੰਨੇ ਵੀ ਇੱਥੇ ਆਏ ਸਾਰੇ ਸੂਝਵਾਨ ਲੋਕ ਹਨ। ਮੈਂ ਬੇਨਤੀ ਕਰਨੀ ਐ ਕਿ ਸਿਰਫ਼ ਤੁਸੀਂ ਇੱਕੋਂ ਤਰੀਕੇ ਨਾਲ ਇਸ ਚੱਕਰਵਿਊ ਨੂੰ ਤੋੜ ਸਕਦੇ ਓ। ਉਹ ਹੈ ਇਹਨਾਂ ਦੀਆਂ ਕਰਤੂਤਾਂ ਨੂੰ ਨਸ਼ਰ ਕਰੋ। ਘਰ-ਘਰ ਜਾ ਕੇ ਉਨ੍ਹਾਂ ਲੋਕਾਂ ਦਾ ਪਤਾ ਕਰੋ ਜਿਹੜੇ ਸ਼ਹੀਦ ਹੋਏ ਨੇ, ਉਹਨਾਂ ਦੀਆਂ ਡਾਇਰੈਕਟਰੀਆਂ ਛਾਪੋ। ਜਿਹੜੀਆਂ ਹਾਲਤਾਂ ਦੇ ਵਿਚ ਉਹ ਸ਼ਹੀਦ ਹੋਏ ਸਨ, ਉਹ ਸਾਰਾ ਕੁਝ ਉਹਦੇ ਵਿੱਚ ਦੱਸੋ। ਔਰ ਆਉਣ ਵਾਲੀਆਂ ਨਸਲਾਂ ਨੂੰ ਮਹਿਫੂਜ਼ ਕਰਨ ਦਾ ਇਹੋ ਇਕੋ-ਇੱਕ ਤਰੀਕਾ ਹੈ।

ਇਹ ਗੱਲ ਭਲਾ ਮੈਂ ਕਿਉਂ ਕਹਿ ਰਿਹਾ ਹਾਂ ਕਿ ਆਉਣ ਵਾਲੀਆਂ ਨਸਲਾਂ ਨੂੰ ਮਹਿਫੂਜ਼ ਕਰਨ ਦਾ ਇੱਕੋ-ਇੱਕ ਤਰੀਕਾ ਹੈ। ਹਰ ਇੱਕ ਕੌਮ ਦੀ ਆਪਣੀ ਇੱਕ ਧਾਰਨਾ ਹੁੰਦੀ ਹੈ। ਅਸੀਂ ਲੋਕਾਂ ਨੇ ਵੀ ਇੱਕ ਧਾਰਨਾ ਬਣਾਈ ਸੀ ਕਿ ਹਿੰਦੁਸਤਾਨ ਗੁਲਾਮ ਐ, ਮਨੁੱਖ ਗੁਲਾਮ ਹੈ... ਔਰ ਮਨੁੱਖ ਦੇ ਉੱਤੇ ਕਈ ਕਿਸਮ ਦੀਆਂ ਗੁਲਾਮੀਆਂ ਨੇ ਗਲਬਾ ਪਾਇਆ ਹੋਇਐ। ਇਹਨਾਂ ਦੇ ਵਿੱਚੋ ਨਿਕਲਿਆ ਜਾਵੇ। ਅਸੀਂ ਗੁਰਸਿੱਖ, ਗੁਰੂ ਸਾਹਿਬਾਨ ਦਾ ਇਹ ਬਿਰਦ ਸੀ ਕਿ ਮੈਂ ਇਹਨਾਂ ਸਾਰੀਆਂ ਗੁਲਾਮੀਆਂ ਦੇ ਵਿੱਚੋਂ ਮਨੁੱਖਤਾ ਨੂੰ ਕੱਢ ਕੇ, ਨਿਰੋਲ ਮਨੁੱਖ ਨੂੰ ਆਪਣੀ ਕਿਸਮਤ ਦਾ ਆਪ ਮਾਲਕ ਬਣਾਉਣਾ ਚਾਹੁੰਦਾ ਹਾਂ। ਇਹ ਸਾਡੇ ਗੁਰੂਆਂ ਦਾ ਬਿਰਦ ਸੀ। ਔਰ ਇਹ ਸਾਡੀ ਧਾਰਨਾ ਸੀ। ਇਹ ਹਿੰਦੁਸਤਾਨ ਦੀ ਬਹੁਗਿਣਤੀ... ਜਿਸ ਦੇ ਬਾਰੇ ਗੱਲ ਹੋ ਚੁੱਕੀ ਹੈ... ਸਾਡੀ ਇਸ ਧਾਰਨਾ ਦੇ ਬਿਲਕੁਲ ਵਿਰੋਧ ਦੇ ਵਿੱਚ ਖੜ੍ਹੀ ਹੈ। ਉਨ੍ਹਾਂ ਦੀ ਧਾਰਨਾ ਕੀ ਹੈ ? ਕਿ ਕੁਝ ਲੋਕ ਨੀਚ ਹੁੰਦੇ ਹਨ ਅਤੇ ਇਨ੍ਹਾਂ ਲੋਕਾਂ ਦੇ ਉੱਤੇ ਤਸ਼ੱਦਦ ਹੋਣਾ ਚਾਹੀਦਾ ਹੈ, ਔਰ ਇਹਨਾਂ ਦੀ ਐਕਸਪਲੌਟੇਸ਼ਨ (ਲੁੱਟ-ਖਸੁੱਟ) ਹੋਣੀ ਚਾਹੀਦੀ ਹੈ। ਕੁਝ ਲੋਕ ਬੜੇ ਉੱਚੇ ਪੈਦਾ ਹੁੰਦੇ ਨੇ। ਕੋਈ ਮੂੰਹ ਤੋਂ ਪੈਦਾ ਹੋਇਐ... ਕੋਈ ਮੋਢਿਆਂ ਤੋਂ ਪੈਦਾ ਹੋਇਐ, ਉਹਨਾਂ ਲੋਕਾਂ ਦੀ ਇੱਜ਼ਤ ਹੋਣੀ ਚਾਹੀਦੀ ਹੈ। ਸਾਰੀ ਹਸਤੀ, ਸਾਰੀ ਕਾਇਨਾਤ, ਉਹਨਾਂ ਦੇ ਸਾਹਮਣੇ ਝੁਕਣੀ ਚਾਹੀਦੀ ਐ। ਔਰ ਉਹਨਾਂ ਲੋਕਾਂ ਨੂੰ ਲੁੱਟਣ ਦਾ.... ਕਿਸੇ ਤਰੀਕੇ

ਨਾਲ ਵੀ, ਭਾਵੇਂ ਉਹ ਆਰਥਿਕ ਤੌਰ ’ਤੇ ਸੋਸ਼ਣ ਕੀਤਾ ਜਾਵੇ, ਭਾਵੇਂ ਸਰੀਰਕ ਸੋਸ਼ਣ ਕੀਤਾ ਜਾਵੇ… ਇਹ ਪੂਰਨ ਅਧਿਕਾਰ ਸਾਸ਼ਤਰਾਂ ਮੁਤਾਬਿਕ ਦਿੱਤਾ ਹੋਇਐ। ਸੋ, ਇਹ ਦੋ ਧਾਰਨਾਵਾਂ ਦਾ ਭੇੜ ਸੀ।

ਆਪਣੀ ਧਾਰਨਾ ਬਾਰੇ ਤਾਂ ਆਪਾਂ ਜਾਣਦੇ ਹੀ ਹਾਂ। ਹੁਣ ਦੂਸਰੀ ਧਾਰਨਾ ਦੀ ਗੱਲ ਕਰੀਏ। ਸੂਝਵਾਨ ਸੱਜਣ ਬੈਠੇ ਨੇ ਇੱਥੇ, ਜਾਣਦੇ ਹਨ ਕਿ ਪਿਛਲੇ ਸਮਿਆਂ ਦੇ ਵਿੱਚ ਕੀ ਹੋਇਆ। ਮੈਂ ਸਿਰਫ਼ 1947 ਤੋਂ ਬਾਅਦ ਦੀ ਗੱਲ ਕਰਨੀ ਐ। ਨਵੰਬਰ 1982 ਦੀ ਗੱਲ ਐ, ਐੱਚ.ਆਰ. ਖੰਨਾ ਮੇਰੇ ਕੋਲ ਆਇਆ ਤੇ ਕਹਿਣ ਲੱਗਿਆ ਕਿ ਸੰਤਾਂ ਨੂੰ ਮਿਲਣੈ.. ਨਾਲ ਚੱਲੋ। ਉਹ ਉਸ ਵੇਲੇ ‘ਇਲਸਟ੍ਰੇਟਿਵ ਵੀਕਲੀ ਆਫ਼ ਇੰਡੀਆ’ ਦਾ ਐਡੀਟਰ ਸੀ, ਅਤੇ ਇਹ ਮੈਗਜ਼ੀਨ ਵੱਡੇ ਅਕਾਰ ਵਿੱਚ ਛਪਦਾ ਸੀ, ਬੰਬੇ ਤੋਂ। ਉਹਦੇ ਨਾਲ ਉਹਦੀਆਂ ਦੋ ਬੇਟੀਆਂ ਸਨ। ਕਹਿੰਦਾ ਕੋਈ ਖਤਰਾ ਤਾਂ ਨੀਂ। ਮੈਂ ਕਿਹਾ ਕਾਹਦਾ ਖ਼ਤਰੈ। ਉਸ ਨੇ ਅਖੀਰ ਦੇ ਉੱਤੇ ਮੈਨੂੰ ਕਿਹਾ ਇੱਕ ਆਰਟੀਕਲ ਲਿਖੋ ਜੋ ਇਸ ਸਾਰੀ ਸਥਿਤੀ ਨੂੰ ਸਪੱਸ਼ਟ ਕਰ ਰਿਹਾ ਹੋਵੇ। ਉਸ ਆਰਟੀਕਲ ਦੇ ਵਿੱਚ ਮੈਂ ਜੋ ਕੁਝ ਲਿਖਿਆ ਉਹਨੇ ਅਪ੍ਰੈਲ 1984 ਨੂੰ ਉਹ ਆਰਟੀਕਲ ਆਪਣੇ ਵੀਕਲੀ ਦੇ ਵਿੱਚ ਛਾਪਿਆ ਔਰ ਉਸ ਦੇ ਉੱਤੇ ਐਨਾ ਵੱਡਾ ਦਬਾਅ ਪਿਆ ਕਿ ਮੈਂ ਉਹਨੂੰ ਕਿਹਾ ਕਿ ਤੁਸੀਂ ਛਾਪਣਾ ਨਹੀਂ। ਕਹਿੰਦਾ ਨਹੀਂ, ਛਾਪਾਂਗਾ ਜ਼ਰੂਰ ਚਾਹੇ ਕੁਝ ਹੋ ਜੇ। ਔਰ ਉਸ ਨੇ ਛਾਪਿਆ। ਐਨਾ ਦਬਾਅ ਪਿਆ ਉਸ ਦੇ ਉੱਤੇ ਕਿ ਉਸ ਨੂੰ ਆਪਣੇ ਵੀਕਲੀ ਦਾ ਸਾਇਜ਼ ਛੋਟਾ ਕਰਨਾ ਪਿਆ, ਅੱਖਰ ਛੋਟੇ ਲਿਖਣੇ ਪਏ, ਤਾਂ ਕਿ ਉਹਦੀ ਪਛਾਣ ਨਾ ਆਵੇ… ਪੈਂਦੀ ਨਜ਼ਰੇ… ਸਟਾਲ ਦੇ ਉੱਤੇ। ਲੋਕ ਸਮਝਣ ਨਾ ਬਈ ‘ਇਲਸਟ੍ਰੇਟਿਵ ਵੀਕਲੀ’ ਐ… ਤੇ ਬਹੁਤੇ ਪੜ੍ਹਨ ਨਾ।

ਉਸ ਆਰਟੀਕਲ ਦੇ ਵਿੱਚ ਮੈਂ ਇਹ ਗੱਲ ਲਿਖੀ ਸੀ ਕਿ ਜੇ ਸੰਤ ਬਾਬਾ ਜਰਨੈਲ ਸਿੰਘ ਨੂੰ ਸ਼ਹੀਦ ਕਰ ਦਿੱਤਾ ਗਿਆ, ਜੋ ਕਿ ਹੁਣ ਬਿਲਕੁਲ ਮੁਮਕਿਨ ਹੈ। ਮੈਂ ਕੋਈ ਨਜੂਮੀ ਨੀਂ, ਕੋਈ ਜੋਤਸ਼ੀ ਨੀਂ, ਮੈਨੂੰ ਟੇਵੇ ਮਿਲਾਉਣੇ ਨੀਂ ਆਉਂਦੇ, ਲੇਕਿਨ ਮੈਨੂੰ ਪਤਾ ਸੀ ਕਿ ਇਸ ਮਸਲੇ ਦਾ ਹੋਰ ਕੋਈ ਹੱਲ ਨਹੀਂ ਨਿਕਲਣਾ ਕਿ ਸੰਤ ਬਾਬਾ ਜਰਨੈਲ ਸਿੰਘ ਦੀ ਸ਼ਹੀਦੀ ਦੇ ਵਿੱਚ ਹੀ ਨਿਕਲੇਗਾ। ਉਹ ਕਿਉਂ… ਇਹ ਜਿਹੜੀ ਇਥੋਂ ਦੀ ਬਹੁਗਿਣਤੀ ਦੀ ਧਾਰਨੈ, ਇਹਦੇ ਨਾਲ ਸਾਡਾ ਵਿਰੋਧ ਕੀ ਐ, ਇਹਦੇ ਨਾਲ ਵਿਰੋਧ ਐ ਤੁਹਾਡਾ ਅੰਮ੍ਰਿਤ ਦਾ। ਤੁਸੀਂ ਅੰਮ੍ਰਿਤ ਛਕ ਕੇ ਸਿੰਘ ਬਣਦੇ ਓ। ਉਹਨਾਂ ਨੂੰ ਆਪਣੇ ਪੈਰਾਂ ’ਤੇ ਖੜ੍ਹੇ ਕਰਦੇ ਓ ਔਰ ਉਹਨਾਂ ਲੋਕਾਂ ਨੇ ਕਿਸੇ ਦੀ ਟੈਂਅ ਨੀਂ ਮੰਨਣੀ ਹੁੰਦੀ, ਜਿਸ ਤਰ੍ਹਾਂ ਪ੍ਰੋ. ਪੂਰਨ ਸਿੰਘ ਜੀ ਕਹਿੰਦੇ ਐ। ਔਰ ਇੱਥੇ ਗੁਲਾਮੀ ਦੇ ਸੱਭਿਆਚਾਰ ਦੇ ਵਿੱਚ, ਸਿਰਫ਼ ਗੁਲਾਮ ਹੀ ਪ੍ਰਵਾਨ ਐ… ਇਸ ਦੇ ਵਿੱਚ ਇਨਸਾਨ ਪ੍ਰਵਾਨ ਨਹੀਂ ਹੈ। ਤੁਸੀਂ ਇਹਨਾਂ ਨੂੰ ਇਨਸਾਨ ਬਣਾ ਕੇ ਦੁਨੀਆਂ ਦੇ ਵਿੱਚ ਉਹਨਾਂ ਦੀਆਂ ਆਤਮਾਵਾਂ ਦੇ… ਬੁੱਤ ਸਾੜ੍ਹਦੇ

ਹੋ। ਪ੍ਮਾਤਮਾ ਦੀ ਦਯਾ ਉਹਨਾਂ 'ਤੇ ਨਾਜ਼ਲ ਹੁੰਦੀ ਹੈ... ਤੁਹਾਡੇ ਗੁਰੂ ਸਾਹਿਬਾਨ ਦੇ ਉਪਦੇਸ਼ਾਂ ਦੇ ਰਾਹੀਂ। ਉਹ ਲੋਕ ਇਹ ਬਰਦਾਸ਼ਤ ਨਹੀਂ ਕਰ ਸਕਦੇ। ਇਹ ਬਹੁਤ ਵੱਡਾ ਉਹਨਾਂ ਵਾਸਤੇ ਇੱਕ ਚੈਲੰਜ ਹੈ। ਨੌਂਵੇਂ ਪਾਤਸ਼ਾਹ ਦੀ ਸ਼ਹੀਦੀ ਹੋਈ। ਸ਼ਹੀਦੀ ਦੇਣ ਨਾਲ ਔਰੰਗਜ਼ੇਬ ਨੇ ਅਲੋਪ ਨਹੀਂ ਸੀ ਹੋ ਜਾਣਾ। ਉਹਨਾਂ ਦੀ ਸ਼ਹੀਦੀ 'ਤੇ ਖੜ੍ਹ ਕੇ ਪਹਿਰਾ ਦੇਣ ਦੀ ਲੋੜ ਸੀ। ਕਿਸੇ ਹਿੰਦੁਸਤਾਨੀ ਨੇ ਇਹ ਤਰੱਦਦ ਨਹੀਂ ਕੀਤਾ ਕਿ ਆਓ! ਗੁਰਸਿੱਖਾਂ ਦੇ ਨਾਲ ਰਲ ਕੇ... ਇਸ ਜ਼ਾਲਮ ਰਾਜ ਦਾ ਅੰਤ ਕਰੀਏ, ਜਿਹੜਾ ਕਿ ਸ਼ਹੀਦੀ ਦਾ ਸਾਡਾ ਮਕਸਦ ਹੁੰਦੈ। ਦਸਵੇਂ ਪਾਤਸ਼ਾਹ ਨੇ ਪਹਾੜੀ ਰਾਜਿਆਂ ਨੂੰ ਬੁਲਾਇਆ ਅੰਮ੍ਰਿਤ ਛਕਣ ਵਾਸਤੇ। ਉਹ ਕਹਿਣ ਲੱਗੇ, ਇਹਨਾਂ ਕੰਮੀਆਂ-ਕਮੀਨਿਆਂ ਨੂੰ, ਜਿਹੜੇ ਸਾਡੇ ਪੈਰਾਂ ਦੀਆਂ ਜੁੱਤੀਆਂ ਹਨ, ਇਹਨਾਂ ਨੂੰ ਅੰਮ੍ਰਿਤ ਛਕਾਈ ਜਾਂਦੇ ਓ ਔਰ ਸਾਨੂੰ ਬੁਲਾਉਂਦੇ ਓ ਇਹਨਾਂ ਦੇ ਨਾਲ ਬੈਠਣ ਵਾਸਤੇ ? ਇਹ ਕਦੇ ਨੀਂ ਹੋ ਸਕਦਾ। ਔਰ ਉਸ ਤੋਂ ਬਾਅਦ ਔਰ ਉਸ ਤੋਂ ਪਹਿਲਾਂ ਕਦੇ ਹਿੰਦੁਸਤਾਨ ਦੀ ਆਤਮਾ ਨੇ ਇਹ ਪ੍ਵਾਨ ਨਹੀਂ ਕੀਤਾ ਕਿ ਇੱਥੇ ਬਰਾਬਰੀ ਦਾ ਰਾਜ ਹੋਵੇ। ਔਰ ਸੰਤ ਬਾਬਾ ਜਰਨੈਲ ਸਿੰਘ ਇਸ ਵਾਸਤੇ ਵਿੱਲਖਣ ਸਨ ਕਿ ਉਹ ਇਸ ਸੋਚ ਦੇ ਝੰਡਾ ਬਰਦਾਰ ਬਣ ਕੇ ਤੁਰੇ।

ਆਹ ਸਾਡੇ ਵੱਡੀਆਂ-ਵੱਡੀਆਂ ਕ੍ਰਿਪਾਨਾਂ ਵਾਲੇ ਮਹਾਨ ਲੀਡਰ, ਜਿਨ੍ਹਾਂ ਦੇ ਗਲਾਂ ਦੇ ਵਿੱਚ ਅਸੀਂ ਹਾਰ ਪਾਉਂਦੇ ਆਂ, ਇਹ ਸਾਰੇ ਦੇ ਸਾਰੇ ਅੰਦਰ ਮਨੋਂ ਸਿੱਖੀ ਦੀ ਇਸ ਧਾਰਨਾ ਨੂੰ ਪ੍ਵਾਨ ਨਹੀਂ ਕਰਦੇ, ਪਰ ਦੁਸ਼ਮਣ ਦੀ ਧਾਰਨਾ ਨੂੰ ਪ੍ਵਾਨ ਕਰਦੇ ਹਨ। ਕਿ ਅਸੀਂ ਬੀ.ਐਮ.ਡਬਲਿਊ ਕਾਰਾਂ ਦੇ ਉੱਤੇ ਚੜ੍ਹਨ ਵਾਸਤੇ, ਕੈਮਰੀ ਕਾਰਾਂ 'ਤੇ ਚੜ੍ਹਨ ਵਾਸਤੇ ਬਣੇ ਆ। ਦੁਨੀਆ ਸਾਡੀ ਸੇਵਾ ਦੇ ਵਾਸਤੇ ਬਣੀ ਐ, ਇਹ ਸੇਵਾ ਦਾ ਸੰਕਲਪ ਉਹਨਾਂ ਦੇ ਮਨਾਂ ਦੇ ਵਿੱਚ ਵੱਸਿਆ ਹੋਇਐ। ਉਹਨਾਂ ਦਾ ਥੋਡੇ ਨਾਲ ਸਦਾ ਟਕਰਾਉ ਐ ਔਰ ਸਦਾ ਰਹੇਗਾ। 1947 ਵਿੱਚ ਤੁਸੀਂ ਆਏ ਲੁੱਟ-ਪੁੱਟ ਕੇ ਓਧਰਲੇ ਪਾਸਿਓਂ। ਪਰ ਸਭ ਤੋਂ ਪਹਿਲਾਂ ਆਉਂਦਿਆਂ ਤੁਹਾਨੂੰ ਜਰਾਇਮ ਪੇਸ਼ਾ ਦਾ ਖਿਤਾਬ ਮਿਲਿਆ। ਓਧਰਲੇ ਪਾਸੇ, ਨਜ਼ਬ ਅਲੀ... ਸਾਡੇ ਇਲਾਕੇ ਦਾ ਕੋਈ ਇੱਕ ਸ਼ਾਇਰ ਹੁੰਦਾ ਸੀ, ਉਹਨੇ ਆਪਣੀ ਕਿਤਾਬ ਛਾਪੀ ਐ ਪਿੱਛੇ ਜਿਹੇ... ਕਹਿੰਦਾ ਮੈਨੂੰ ਚਾਰ ਗੁਣਾ ਜ਼ਮੀਨ ਮਿਲੀ। ਤੇ ਸਾਡੇ ਸ.ਈਸ਼ਰ ਸਿੰਘ ਬਹਾਵਲਪੁਰ ਆਲੇ ਨੂੰ ਇੱਧਰ ਪੰਜਾਬ ਵਿੱਚ ਕੇਵਲ 35 ਏਕੜ ਜ਼ਮੀਨ ਮਿਲੀ, ਜਦਕਿ ਓਧਰ ਉਸ ਦੀ ਜ਼ਮੀਨ 500 ਏਕੜ ਸੀ। ਇਹਨਾਂ ਨੇ ਤਹੱਈਆ ਕਰ ਲਿਆ ਸੀ ਕਿ ਸਾਰੇ ਸਿੱਖਾਂ ਨੂੰ ਪੰਜਾਬ ਦੇ ਵਿੱਚ ਵਸਾਉਣੈ। ਕਿਉਂਕਿ ਪੰਜਾਬ ਦੇ ਵਿੱਚ ਜ਼ਮੀਨ ਘੱਟ ਐ, ਇਹਨਾਂ ਨੂੰ ਨੰਗ ਕਰਨੈ, ਗਰੀਬ ਕਰਨੈ.. ਔਰ ਇਹਨਾਂ ਨੂੰ ਮੁਥਾਜ ਕਰਨੈ। ਓਧਰਲੇ ਪਾਸੇ ਚਾਰ-ਚਾਰ ਗੁਣਾ ਜ਼ਮੀਨਾਂ ਉਹਨਾਂ ਨੂੰ ਮਿਲੀਆਂ, ਲੇਕਿਨ ਪੰਜਾਬ ਵਿੱਚੋਂ ਬਾਹਰ ਕਿਸੇ ਵੀ ਸਿੱਖ ਨੂੰ ਵੱਸਣ ਨਹੀਂ ਦਿੱਤਾ ਗਿਆ। ਔਰ ਆਪਣੇ-ਆਪ ਨੂੰ

ਮਹਾਤਮਾ ਅਖਵਾਉਣ ਵਾਲਾ 'ਮਹਾਂਪੁਰਸ਼' (ਗਾਂਧੀ) ਜੋ ਕਹਿੰਦਾ ਐ ਆਪਣੇ ਆਪ, ਉਸ ਨੇ ਪਬਲਿਕ ਜਲਸਿਆਂ ਵਿੱਚ ਖਾਸ ਤੌਰ 'ਤੇ ਸਿੱਖਾਂ ਦੇ ਬਰਖਿਲਾਫ਼ ਪ੍ਰਚਾਰ ਕਰਨਾ ਸ਼ੁਰੂ ਕੀਤਾ ਕਿ 'ਸੀਖ ਲੋਕ ਮੁਸਲਮਾਨੋਂ ਕੋ ਮਾਰਤੇ ਹੈ, ਕ੍ਰਿਪਾਨ ਸੇ ਮਾਰਤੇ ਹੈ।'

ਇੱਕ ਵਾਰੀ ਬੜ੍ਹਾ ਵੱਡਾ ਦੁਖਾਂਤ ਵਾਪਰਿਆ, ਕਈ ਸਾਰੇ ਮੁਸਲਮਾਨ ਮਾਰੇ ਗਏ। ਲੋਕਾਂ ਨੇ ਜਾ ਕੇ ਉਸ ਦੀ ਤਹਿਕੀਕਾਤ ਕੀਤੀ ਤਾਂ ਪਤਾ ਲੱਗਿਆ ਕਿ ਸਾਰੇ ਸੀ.ਆਰ.ਪੀ. ਦੀਆਂ ਗੋਲੀਆਂ ਨਾਲ ਮਰੇ ਸਨ। ਔਰ ਗਾਂਧੀ ਉੱਥੇ ਲੈਕਚਰ ਦੇ ਰਿਹਾ ਸੀ, ਇਹ ਸਾਰੇ ਕ੍ਰਿਪਾਨ ਨਾਲ, ਕ੍ਰਿਪਾਨ ਸੇ ਸੀਖੋਂ ਨੇ ਮਾਰੇ ਹੈ। ਉਹਨਾਂ ਨੇ ਸਾਡੇ ਬਰਖਿਲਾਫ ਪ੍ਰਚਾਰ ਕਰਨਾ ਸ਼ੁਰੂ ਕਰ 'ਤਾ।

ਜਦੋਂ-ਜਦੋਂ ਕਿਸੇ ਮਜੌਰਟੀ (ਬਹੁਗਿਣਤੀ) ਦੇ ਨੁਮਾਇੰਦੇ ਦੇ ਹੱਥ ਵਿੱਚ ਤਾਕਤ ਆਈ ਐ, ਉਹਨਾਂ ਨੇ ਆਪਣਾ ਸਭ ਤੋਂ ਵੱਡਾ ਧਰਮ ਸਿੱਖ ਪੰਥ ਨੂੰ ਖਤਮ ਕਰਨ ਦਾ ਸਮਝਿਆ। ਗੱਲ ਲੱਖੂ (ਲਖਪਤ ਰਾਇ) ਤੋਂ ਸ਼ੁਰੂ ਹੁੰਦੀ ਐ, ਉਸ ਤੋਂ ਪਹਿਲਾਂ ਸ਼ੁਰੂ ਹੁੰਦੀ ਐ। ਅਤੇ ਜਦੋਂ ਉਹਨਾਂ ਕੋਲ ਐਬਸੋਲਿਊਟ (ਪੂਰਨ) ਤਾਕਤ ਆਈ ਐ ਤਾਂ ਉਹਨਾਂ ਨੇ ਸਭ ਤੋਂ ਪਹਿਲਾਂ ਤੁਹਾਨੂੰ ਖਤਮ ਕਰਨ ਦਾ ਤਹਈਆ ਕੀਤਾ। ਤੁਹਾਡੇ ਇੱਥੇ ਰਹਿਣ ਦੇ ਨਾਲ ਕੋਈ ਖਾਸ ਫਰਕ ਨਹੀਂ ਪੈਂਦਾ... ਸੰਸਾਰ ਨੂੰ.... ਲੇਕਿਨ ਉਹਨਾਂ ਦੀ ਜਿਹੜੀ ਧਾਰਨਾ ਹੈ ਕਿ ਬਾਕੀ ਦੀਆਂ ਜਮਾਤਾਂ ਸਾਡੀ ਸੇਵਾ ਦੇ ਵਾਸਤੇ ਬਣੀਆਂ ਹਨ, ਅਤੇ ਸਿੱਖ ਜਦੋਂ ਇਸ ਧਾਰਨਾ ਨੂੰ ਪ੍ਰਵਾਨ ਨਹੀਂ ਕਰਦੇ... ਤਾਂ ਉਸ ਨੂੰ ਬੜੀ ਵੱਡੀ ਸੱਟ ਲੱਗਦੀ ਹੈ। ਐਨੀ ਵੱਡੀ ਸੱਟ ਲੱਗਦੀ ਐ ਕਿ ਅੰਗਰੇਜ਼ਾਂ ਨੇ ਵੀ ਹਮਲਾ ਪੰਜਾਬ ਦੇ ਉਤੇ ਇਸੇ ਕਰਕੇ ਕੀਤਾ ਸੀ ਕਿ ਰਣਜੀਤ ਸਿੰਘ (ਮਹਾਰਾਜਾ), ਪਿੰਡਾਂ ਦੇ ਵਿੱਚ ਸਾਰਿਆਂ ਨੂੰ ਪੜ੍ਹਾ ਕੇ ਬਰਾਬਰੀ ਦੇਣਾ ਚਾਹੁੰਦਾ ਸੀ। ਸਿੱਖ ਫੌਜਾਂ ਦੇ ਵਿੱਚ ਕਦੇ ਵੀ ਕਿਸੇ ਨੂੰ ਕੋੜੇ ਨਹੀਂ ਸੀ ਮਾਰੇ ਜਾਂਦੇ, ਪਰ ਅੰਗਰੇਜ਼ੀ ਪਲਟਨਾਂ ਵਿੱਚ ਮਾਰੇ ਜਾਂਦੇ ਸੀ। ਹੁਣ ਅੰਗਰੇਜ਼ਾਂ ਦੀਆਂ ਜਿਹੜੀਆਂ ਪਲਟਨਾਂ ਸਨ, ਉਹਨਾਂ ਦੇ ਵਿੱਚੋਂ ਹਰ ਰੋਜ਼ ਪੰਜ-ਚਾਰ ਸੌ ਬੰਦੇ ਹਰ ਰੋਜ਼ ਉੱਠ ਕੇ ਰਣਜੀਤ ਸਿੰਘ ਦੀ ਫੌਜ ਦੇ ਵਿੱਚ ਭਰਤੀ ਹੋ ਰਹੇ ਸੀ। ਇਹ ਬਰਾਬਰੀ ਦਾ ਸੰਦੇਸ਼ ਕਿਸੇ ਨੂੰ ਵੀ ਪ੍ਰਵਾਨ ਨਹੀਂ ਸੀ। ਨਾ ਉਦੋਂ ਤੇ ਨਾ ਅੱਜ ਐ.. ਤੇ ਨਾ ਕੱਲ੍ਹ ਹੋਣੈ। ਹੁਣ ਇਸ ਦੇ ਸੰਦਰਭ ਦੇ ਵਿੱਚ ਤੁਸੀਂ ਆਪਣੀ ਕੀ ਰਣਨੀਤੀ ਬਣਾਉਣੀ ਐ, ਇਹ ਤੁਹਾਡੇ ਉੱਤੇ ਮੁਨੱਸਰ ਐ।

ਪਾਣੀ ਦਾ ਮਸਲਾ ਲਈਏ, ਤਾਂ ਪੰਜਾਬ ਦੇ ਵਿੱਚ 105 ਲੱਖ ਏਕੜ ਵਾਹੀਯੋਗ ਜ਼ਮੀਨ ਹੈ, ਔਰ ਇਸ ਜ਼ਮੀਨ ਨੂੰ ਘੱਟੋ-ਘੱਟ 52 ਮਿਲੀਅਨ ਏਕੜ ਫੁੱਟ ਪਾਣੀ ਚਾਹੀਦਾ ਐ। ਮਿਲਦਾ ਰਲ ਕੇ 32 ਮਿਲੀਅਨ ਏਕੜ ਫੁੱਟ ਐ। ਲੇਕਿਨ ਇਥੋਂ ਬਕਾਇਦਾ ਅੰਨ ਦਾ ਭੰਡਾਰ ਵੀ ਲੈਂਦੇ ਐ, ਸਾਰਾ ਕੁਝ ਹੁੰਦਿਆਂ ਹੋਇਆਂ ਵੀ ਉਹ

ਭੁੱਖਮਰੀ ਨੂੰ ਦਾਅਵਤ ਦੇ ਰਹੇ ਹਨ, ਲੇਕਿਨ ਪੰਜਾਬ ਦੇ ਪਾਣੀ ਨੂੰ ਦੂਸਰੇ ਪ੍ਰਦੇਸ਼ਾਂ ਦੇ ਵਿੱਚ ਲਿਜਾਇਆ ਜਾ ਰਿਹੈ। ਰਾਜਸਥਾਨ, ਹਰਿਆਣਾ, ਕਿਉਂਕਿ ਉੱਥੇ ਬਹੁਤੇ ਪੱਗਾਂ ਵਾਲੇ ਨਹੀਂ ਵੱਸਦੇ।

ਤੁਸੀਂ ਮੋਗਾ ਕਾਨਫਰੰਸ ਤੋਂ ਪਹਿਲਾਂ ਦੇ ਸਮੇਂ... ਅਕਾਲੀਆਂ ਦੀਆਂ ਸਰਕਾਰਾਂ ਦਾ ਹਾਲ ਵੇਖਿਆ ਹੋਵੇਗਾ। ਜਿੰਨੀਂ ਦੇਰ ਉਹ ਪਾਵਰ ਦੇ ਵਿੱਚ ਰਹੇ ਉਹ ਪੀਰੀਅਡ ਗਿਣੋ। ਕਦੇ ਵੀ ਅਕਾਲੀ ਦਲ ਨੇ ਪੰਜ ਸਾਲ ਪੂਰੇ ਨਹੀਂ ਸਨ ਕੀਤੇ, ਕਿਉਂਕਿ ਉਸ ਵੇਲੇ ਅਕਾਲੀ ਸਿੱਖਾਂ ਦੇ ਨੁਮਾਇੰਦੇ ਅਖਵਾਉਂਦੇ ਸਨ। ਮੋਗਾ ਕਾਨਫਰੰਸ ਦੇ ਵਿੱਚ ਉਹਨਾਂ ਨੇ ਐਲਾਨ ਕੀਤਾ ਕਿ ਹੁਣ ਅਸੀਂ ਪੰਜਾਬੀ ਹੋਗੇ। ਹੁਣ ਅਸੀਂ ਪੰਜਾਬੀ ਪਾਰਟੀ ਬਣਾ ਲੀ। ਉਸ ਤੋਂ ਬਾਅਦ ਜਿੰਨੀਆਂ ਵੀ ਸਰਕਾਰਾਂ ਬਣੀਆਂ.... ਇੱਕ ਬਣੀ ਐ.... ਉਸ ਦੇ ਵਿੱਚ ਪੂਰੇ ਪੰਜ ਸਾਲ ਇਹਨਾਂ ਨੇ ਬੜੀ ਐਸ਼ ਦੇ ਨਾਲ ਰਾਜ ਕੀਤੈ ਤੇ ਅਗਾਂਹ ਵੀ ਕਰਦੇ ਰਹਿਣਗੇ। ਇਹ ਤੁਹਾਡੇ ਸਾਹਮਣੇ ਆਉਂਦਾ ਰਹੇਗਾ।

ਸਾਡੇ ਵਿੱਚ ਨਕਲੀ ਧਰਮ ਗੁਰੂ, ਨਕਲੀ ਧਰਮ ਪੁਸਤਕਾਂ ਪ੍ਰਚੱਲਤ ਕਰਨੀਆਂ ਤਾਂ ਕਿ ਇਹਨਾਂ ਦੇ ਘਰਾਂ ਦੇ ਵਿੱਚ ਉਹੀ ਹਾਲਤ ਹੋ ਜਾਵੇ ਜੋ ਅਹਿਮਦ ਸ਼ਾਹ ਅਬਦਾਲੀ ਵੇਲੇ.. ਜੋ ਬਾਬਰ ਦੇ ਹਮਲੇ ਵੇਲੇ... ਹਿੰਦੂ ਸਮਾਜ ਦੇ ਵਿੱਚ ਸਨ। ਉਹ ਹਾਲਤ ਕੀ ਸੀ ? ਇੱਕ ਦਿਨ ਸ਼ਾਮ ਨੂੰ ਬਾਬਰ ਨੇ ਬਾਹਰ ਨਿਕਲ ਕੇ ਦੇਖਿਆ, ਕਹਿੰਦਾ ਇਹ ਐਨੀਆਂ ਸਾਰੀਆਂ ਬੱਤੀਆਂ ਜਗ ਰਹੀਆਂ ਹਨ। ਉਹਨੂੰ ਜਵਾਬ ਮਿਲਿਆ ਕਿ ਇਹ ਪੂਰਬੀਏ ਆਪਣੀ ਰੋਟੀ ਪਕਾ ਰਹੇ ਹਨ । ਕੋਈ ਕਿਸੇ ਦੇ ਹੱਥ ਦੀ ਬਣੀ ਨਹੀਂ ਖਾਂਦਾ। ਸਾਰਿਆਂ ਦੇ ਆਪਣੇ-ਆਪਣੇ ਚੁੱਲ੍ਹੇ ਨੇ। ਤਾਂ ਬਾਬਰ ਨੇ ਕਿਹਾ, ਫਿਰ ਇਹ ਲੋਕ ਮੇਰਾ ਮੁਕਾਬਲਾ ਨਹੀਂ ਕਰ ਸਕਦੇ।

ਖ਼ਾਲਸਾ ਜੀ, ਇਹੋ ਜਿਹੇ ਹਾਲਾਤ ਤੁਹਾਡੇ ਵਿੱਚ ਲਿਆਉਣ ਵਾਸਤੇ ਉਹ ਕਈ ਤਰ੍ਹਾਂ ਦੇ ਵਰਤਾਰੇ ਕਰ ਰਹੇ ਨੇ। ਇਹ ਮਤ ਸਮਝੋ ਕਿ ਤੁਹਾਡੇ ਨਾਲ ਖਾਸ ਦੁਸ਼ਮਣੀ ਐ। ਹਰ ਇੱਕ ਨਾਲ ਇਹਨਾਂ ਦੀ ਦੁਸ਼ਮਣੀ ਐ... ਜਿਹੜਾ ਵੀ ਕੋਈ ਇਸ ਤਰ੍ਹਾਂ ਦੀ ਧਾਰਨਾ ਲੈ ਕੇ ਚੱਲੇਗਾ, ਜਿਹੜਾ ਗੁਰੂ ਸਾਹਿਬਾਨ ਦੇ ਮਾਨਵਪੱਖੀ ਵਿਚਾਰ ਹਨ, ਉਹਨਾਂ ਦੀ ਧਾਰਨਾ ਦੇ ਉੱਤੇ ਚੱਲੇਗਾ, ਉਹਦੇ ਨਾਲ ਇਹੀ ਕੁਝ ਇੱਥੇ ਹਿੰਦੁਸਤਾਨ ਦੇ ਵਿੱਚ ਹੁੰਦਾ ਰਹੇਗਾ। ਸਿੱਖ ਰੈਫਰੈਂਸ ਲਾਇਬਰੇਰੀ ਦੀ ਗੱਲ ਕਰਦਾ ਮੈਂ...। ਰਣਜੀਤ ਸਿੰਘ (ਮਹਾਰਾਜਾ) ਨੂੰ ਅਨਪੜ੍ਹ ਆਦਮੀ ਕਹਿੰਦੇ ਨੇ। ਉਸ ਨੇ ਚਮਕਣੀ 'ਤੇ ਹਮਲਾ ਕੀਤਾ ਅਤੇ ਰਣਜੀਤ ਸਿੰਘ ਨੇ ਖਾਸ ਸੁਨੇਹਾ ਭੇਜਿਆ ਫੌਜ ਨੂੰ ਕਿ ਚਮਕਣੀ ਦੇ ਖ਼ਾਨ ਕੋਲ ਬਹੁਤ ਵੱਡੀ ਲਾਇਬਰੇਰੀ ਐ ਔਰ ਇਸ ਨੂੰ ਆਂਚ ਨਹੀਂ ਆਉਣੀ ਚਾਹੀਦੀ। ਹਾਲਾਂ ਕਿ ਉੱਥੇ ਹਜ਼ਾਰਾਂ ਕਾਪੀਆਂ ਸਨ, ਪੁਰਾਣੀਆਂ ਪਵਿੱਤਰ ਕੁਰਾਨ ਦੀਆਂ। ਲੇਕਿਨ ਇੱਥੇ ਸਾਰਿਆਂ

ਤੋਂ ਪਹਿਲਾਂ ਹਮਲਾ ਸਾਡੀ ਲਾਇਬ੍ਰੇਰੀ ’ਤੇ ਹੋਇਆ। ਚੁੱਕ ਕੇ ਲੈ ਗੇ ਜਾਂ ਸਾੜਗੇ। ਇਹ ਅਜੇ ਤੱਕ ਭੇਦ ਬਣਿਆ ਹੋਇਐ। ਔਰ ਅਸੀਂ ਅਜੇ ਤੱਕ ਪੜਤਾਲ ਨਹੀਂ ਕੀਤੀ। ਜੇ ਸੱਚਮੁੱਚ ਹਿੰਦੁਸਤਾਨ, ਜਿਸ ਤਰ੍ਹਾਂ ਇਹਨਾਂ ਨੇ ਆਪਣੇ ਤਰਮੀਮ ਕਰਕੇ, ਸੰਵਿਧਾਨ ਵਿੱਚ ਧਰਮ ਨਿਰੱਪਖ ਅਤੇ ਲੋਕਤੰਤਰ ਲਿਖਿਆ ਹੈ, ਜੇ ਸੱਚਮੁੱਚ ਇਹ ਧਰਮਨਿਰਪੱਖ ਅਤੇ ਲੋਕਤਤੰਰ ਹੁੰਦਾ ਤਾਂ ਇਹਨਾਂ ਮਸਲਿਆਂ ਦੇ ਅਨੇਕ ਹੱਲ ਸਨ, ਜੋ ਵੀ ਕੁਝ ਸਾਡੇ ਸਾਹਮਣੇ ਹੋਇਐ, ਇਹਨਾਂ ਮਸਲਿਆਂ ਦੇ ਅਨੇਕਾਂ ਹੱਲ ਸਨ। ਹਿੰਦੁਸਤਾਨ ਦੀ ਹਾਲਤ ਇਹ ਐ ਕਿ ਇਸ ਨੇ ਬੁਰਕਾ ਧਰਮਨਿਰਪੱਖਤਾ ਦਾ ਪਾਇਆ ਹੋਇਆ ਅਤੇ ਅੰਦਰੋਂ ਸਰੀਰ ਜਿਹੜਾ ਹੈ, ਉਹ ਲੋਕਤੰਤਰ ਦੇ ਐਨ ਵਿਰੋਧ ਦੇ ਵਿੱਚ ਖੜ੍ਹੈ।

ਅਸਲ ਵਿੱਚ ਹਿੰਦੁਸਤਾਨ ਦੀ ਸਰਕਾਰ 85 ਫੀਸਦੀ ਬਹੁਗਿਣਤੀ ਦੀ ਬੜੀ ਪੀਡੀ ਜਕੜ ਦੇ ਵਿੱਚ ਹੈ, ਔਰ ਉਸ ਦੀਆਂ ਸੱਭਿਆਚਾਰਕ ਕਦਰਾਂ-ਕੀਮਤਾਂ ਹਨ, ਜਿਹੜੀਆਂ ਕਿ ਸਾਰੇ ਹਿੰਦੁਸਤਾਨ ਦੇ ਉੱਤੇ ਰਾਜ ਕਰ ਰਹੀਆਂ ਹਨ। ਆਹ ਹੁਣ ਪਿੱਛੇ ਜਿਹੇ ਤੁਸੀਂ ਦੇਖਿਆ ਹੋਣੈ ਕਿ ਸਰਕਾਰ ਨੇ ਇੱਕ ਐਫੀਡੇਵਿਟ (ਹਲਫ਼ਨਾਮਾ) ਦਿੱਤਾ ਕਿ ਰਾਮ ਤਾਂ ਇੱਕ ਮਨੋਕਲਪਿਤ ਵਿਅਕਤੀ ਹੈ, ਇਹ ਇਤਿਹਾਸਕ ਵਿਅਕਤੀ ਨਹੀਂ। ਔਰ ਤੀਸਰੇ ਦਿਨ ਉਹਨੂੰ ਰਿਵਾਈਜ਼ (ਸੋਧ) ਕਰਕੇ ਦੂਸਰਾ ਐਫੀਡੇਵਿਟ ਦੇਣਾ ਪਿਆ। ਸਾਰੀ ਹਿਸਟਰੀ, ਸਾਰੀ ਉਹ ਭਾਵਨਾ, ਸਾਰੀ ਫਿਲਾਸਫੀ, ਜੋ ਸੱਚਾਈ... ਜਿਸ ਦੇ ਉੱਤੇ ਉਹ ਖੜ੍ਹ ਰਹੇ ਸੀ, ਸਾਰੀ ਦੀ ਸਾਰੀ ਰਫੂਚੱਕਰ ਹੋ ਗਈ। ਔਰ ਤੀਸਰੇ ਦਿਨ ਹੀ ਬਦਲੀ ਗਈ। ਇਸ ਤਰ੍ਹਾਂ ਹੀ ਜੇ ਅਸੀਂ ਪਾਰਲੀਮੈਂਟ ਵੱਲ ਧਿਆਨ ਮਾਰੀਏ। ਵੇਖੋ! ਉਹਨਾਂ ਦੇ ਮਨ ਵਿੱਚ ਇੱਕ ਧਾਰਨਾ ਬਣੀ ਹੋਈ ਆ, ਉਹ ਧਾਰਨਾ ਹਰ ਪੱਖ ਦੇ ਵਿੱਚ, ਹਰ ਵਰਗ ਦੇ ਵਿੱਚ, ਹਰ ਇੰਸਟੀਟਿਊਸ਼ਨ (ਸੰਸਥਾ) ਦੇ ਵਿੱਚ ਐ। ਪੱਤਰਕਾਰਾਂ ਦੇ ਵਿੱਚ ਤਾਂ ਇਹ ਦੱਸ ਚੁੱਕੇ ਹਨ, ਜਸਪਾਲ ਹੋਰੀਂ। ਹੁਣ ਪਾਰਲੀਮੈਂਟ ਦੇ ਵਿੱਚ ਦੇਖੋ। ਪਾਰਲੀਮੈਂਟ ਦੇ ਵਿੱਚ ਕੀ ਹੁੰਦੈ.. ਐਨੇ ਵੱਡੇ ਮੈਂਬਰ ਆਉਂਦੇ ਆ ਚੁਣ ਕੇ ਸਾਰੇ ਹਿੰਦੁਸਤਾਨ ਦੇ ਵਿੱਚੋਂ, ਉਹਨਾਂ ਨੇ ਹਰ ਚੀਜ਼ ਦੇ ਉੱਤੇ ਆਪਣੀ ਨਿਰਪੱਖ ਰਾਏ ਪੇਸ਼ ਕਰਨੀ ਚਾਹੀਦੀ ਐ। ਪਰ ਕਦੇ ਕੰਨ ਲਾ ਕੇ ਸੁਣੋਂ, ਪਾਰਲੀਮੈਂਟ ਦੇ ਵਿੱਚ.... ਕਦੇ ਵੀ ਤੁਹਾਨੂੰ ਨਿਰਪੱਖ ਰਾਏ ਸੁਣਨ ਦੇ ਵਿੱਚ ਨਹੀਂ ਆਏਗੀ। 1966 ਦੇ ਵਿੱਚ ਸਰਦਾਰ ਕਪੂਰ ਸਿੰਘ ਨੇ ਇੱਕ ਸਪੀਚ ਦਿੱਤੀ ਬਈ ਤੁਸੀਂ ਐਸ ਤਰ੍ਹਾਂ ਸਾਡੇ ਨਾਲ ਧੋਖੇ ਕੀਤੇ। ਪਾਰਲੀਮੈਂਟ ਦੇ ਕੰਨ ਦੇ ਉੱਤੇ ਜੂੰ ਨਹੀਂ ਸਰਕੀ। ਉਹ ਐਨੀ ਵੱਡੀ ‘ਇਨਡਿਕਟਮੈਂਟ’ (ਦੋਸ਼ ਪੱਤਰ) ਸੀ, ਐਨਾ ਵੱਡਾ ਇਹਨਾਂ ਦੇ ਖਿਲਾਫ਼ ਮੁਕੱਦਮਾ ਸੀ, ਜਿਸ ਦਾ ਜੁਆਬ ਦੇਣਾ ਬਣਦਾ ਸੀ। ਲੇਕਿਨ ਕੋਈ ਕੁਸਕਿਆ ਨਹੀਂ ਉਸ ਦੇ ਬਾਰੇ। ਕਿਉਂਕਿ ਉਹ ਸੱਚਾਈ ਸੀ, ਉਸ ਨੂੰ ਝੁਠਲਾਉਣਾ ਬੜਾ ਮੁਸ਼ਕਿਲ ਸੀ।

1985 ਦੇ ਵਿੱਚ ਟਾਡਾ ਕਾਨੂੰਨ ਬਣਾਇਆ ਗਿਆ, ਔਰ 1986 ਦੇ ਵਿੱਚ

ਇਸ ਦੀਆਂ ਬਹੁਤ ਸਾਰੀਆਂ ਮੱਦਾਂ ਨੂੰ ਹਾਈਕੋਰਟ ਨੇ 'ਸਟਰਾਈਕ ਡਾਊਨ' (ਖ਼ਤਮ) ਕਰ 'ਤਾ। ਸਰਕਾਰ ਨੇ ਅਪੀਲ ਕੀਤੀ, ਸੁਪਰੀਮ ਕੋਰਟ ਦੇ ਵਿੱਚ, ਹੁਣ ਸੁਪਰੀਮ ਕੋਰਟ ਨੇ ਕੀ ਕੀਤੈ ? ਉਹ ਬਾਅਦ ਦੀ ਗੱਲ ਐ। ਲੇਕਿਨ ਪਾਰਲੀਮੈਂਟ ਵੱਲ ਦੇਖੋ ਕਿ ਜਿੰਨੀਆਂ ਵੀ ਇਹਦੀਆਂ ਮੱਦਾਂ ਸਨ, ਉਹ ਸਾਰੀਆਂ ਦੀਆਂ ਸਾਰੀਆਂ ਦੂਸਰੇ ਹੋਰਨਾਂ ਕਾਨੂੰਨਾਂ ਦੇ ਵਿੱਚ ਮੌਜੂਦ ਸਨ। ਇਸ ਦੇ ਬਾਵਜੂਦ ਪਾਰਲੀਮੈਂਟ ਨੇ ਉਹ ਕਾਨੂੰਨ ਪਾਸ ਕੀਤਾ, ਕਿਉਂਕਿ ਸਿੱਖਾਂ ਨੂੰ ਡਰਾਉਣ ਵਾਸਤੇ ਸੀ, ਧਮਕਾਉਣ ਵਾਸਤੇ ਸੀ, ਇਹਨਾਂ ਦੇ ਉੱਤੇ ਆਪਣੀ ਧੌਂਸ ਨੂੰ, ਆਪਣਾ ਗਲਬਾ ਕਾਇਮ ਰੱਖਣ ਵਾਸਤੇ ਸੀ। ਇਹ ਸਾਈਕਲੌਜੀਕਲ (ਮਨੋਵਿਗਿਆਨਕ) ਢੰਗ ਤਰੀਕਾ ਸੀ। ਇੱਥੇ ਵਕੀਲ ਬੈਠੇ ਨੇ... ਜਾਣਦੇ ਨੇ... ਕਿ ਟਾਡਾ ਅਧੀਨ 76 ਹਜ਼ਾਰ ਗ੍ਰਿਫ਼ਤਾਰੀਆਂ ਹੋਈਆਂ, ਲੇਕਿਨ 12-14 ਬੰਦਿਆਂ ਤੋਂ ਵੱਧ ਕਿਸੇ ਨੂੰ ਸਜ਼ਾ ਨਹੀਂ ਮਿਲ ਸਕੀ। ਲੇਕਿਨ ਕਿਸੇ ਨੇ ਨਹੀਂ ਆਖਿਆ ਪਾਰਲੀਮੈਂਟ ਦੇ ਵਿੱਚ ਕਿ ਇਹ ਜ਼ੁਲਮ ਐ। ਇਸ ਤਰ੍ਹਾਂ ਨਾਲ ਇਹਨਾਂ ਲੋਕਾਂ ਨੂੰ ਡਰਾ ਰਹੇ ਹੋ ਜਿਹੜੇ ਸਾਡੇ ਭਾਈਵਾਲ ਹਨ ਜਾਂ ਜਿੰਨਾਂ ਨੇ ਅਜੇ ਕੱਲ੍ਹ ਐਮਰਜੈਂਸੀ ਦੀ ਲੜਾਈ ਲੜੀ ਐ। ਇਸ ਤਰ੍ਹਾਂ ਕਰਕੇ ਉਹਨਾਂ ਨਾਲ ਜਿਹੜੇ ਪੰਜ ਸਦੀਆਂ ਤੋਂ ਇਹ ਹਿੰਦੁਸਤਾਨ ਨੂੰ ਸਹੀ ਅਗਵਾਈ, ਅਧਿਆਤਮਕ ਤੌਰ 'ਤੇ, ਇਕਨਾਮਿਕ (ਆਰਥਿਕ) ਤੌਰ 'ਤੇ ਸਿਆਸੀ ਤੌਰ 'ਤੇ ਧਾਰਮਿਕ ਤੌਰ 'ਤੇ ਦਿੰਦੇ ਆ ਰਹੇ ਆ, ਕਿਉਂ ਇਹਨਾਂ ਨਾਲ ਇਸ ਤਰ੍ਹਾਂ ਕਰਦੇ ਓ.... ਕਿਸੇ ਨੇ ਨਹੀਂ ਕਿਹਾ।

ਪੰਜ ਵਾਰੀ ਇਹ ਕਾਨੂੰਨ ਪਾਰਲੀਮੈਂਟ ਦੇ ਵਿੱਚ ਡਿਸਕਸ਼ਨ (ਚਰਚਾ) ਵਾਸਤੇ ਆਇਆ। ਸਾਢੇ ਤਿੰਨ ਘੰਟੇ ਤੋਂ ਵੱਧ ਇਸ ਦੇ ਉੱਤੇ ਡਿਸਕਸ਼ਨ ਨਹੀਂ ਹੋਈ। ਔਰ ਅੱਠ-ਨੌ ਬੰਦਿਆਂ ਤੋਂ ਵੱਧ ਕਿਸੇ ਨੇ ਗੱਲ ਨਹੀਂ ਕੀਤੀ ਇਸ ਕਾਨੂੰਨ ਦੇ ਉੱਤੇ। ਜਦੋਂ ਪਤਾ ਲੱਗਿਆ ਕਿ ਬਾਕੀ ਪ੍ਰਦੇਸ਼ਾਂ ਨੇ ਵੀ ਇਸ ਕਾਨੂੰਨ ਨੂੰ ਵਰਤ ਕੇ ਆਪਣੀਆਂ ਕਿੜ੍ਹਾਂ ਕੱਢਣੀਆਂ ਸ਼ੁਰੂ ਕੀਤੀਆਂ ਹਨ, ਤਾਂ ਫਿਰ ਇਹ ਵਾਪਸ ਹੋਇਐ।

ਜੇ 59ਵੀਂ ਅਮੈਂਡਮੈਂਟ (ਸੋਧ) ਦੇਖੀ ਜਾਏ ਤਾਂ ਉਸ ਦਾ ਅਸਰ ਇਹ ਸੀ ਕਿ ਪੰਜਾਬ ਵਿੱਚ ਰਹਿਣ ਵਾਲੇ ਲੋਕਾਂ ਵਾਸਤੇ, ਜਿੱਥੇ ਵੀ ਉਹ ਲਾਗੂ ਹੁੰਦੀ ਸੀ, ਉਹਨਾਂ ਲੋਕਾਂ ਦਾ ਜਿਊਣ ਦਾ ਹੱਕ ਮਨਫ਼ੀ ਕਰ ਦਿੱਤਾ ਜਾਂਦਾ ਸੀ। ਹੁਣ ਇਸ ਦੇ ਉੱਤੇ ਬੜਾ ਰੌਲਾ ਪਿਆ ਪਾਰਲੀਮੈਂਟ ਦੇ ਵਿੱਚ ਵੀ... ਮੈਂਬਰਾਂ ਨੇ ਕਿਹਾ ਕਿ ਤੁਸੀਂ ਪੰਜਾਬ ਦਾ ਬਹਾਨਾ ਲਾ ਕੇ ਹੋਰਨਾਂ ਉੱਤੇ ਵੀ ਕਨੂੰਨ ਲਾਗੂ ਕਰਦੇ ਹੋ ਅਤੇ ਪਾਰਲੀਮੈਂਟ ਦੇ ਵਿੱਚ ਉੱਠ ਕੇ ਹੋਮ ਮਨਿਸਟਰ ਨੇ ਕਿਹਾ, ਕਿ ਨਹੀਂ ਇਹ ਸਿਰਫ਼ ਪੰਜਾਬ ਵਾਸਤੇ ਐ। ਔਰ ਸਾਰੀ ਪਾਰਲੀਮੈਂਟ ਨੇ ਉਸੇ ਵੇਲੇ ਇਸ ਨੂੰ ਪ੍ਰਵਾਨ ਕਰ ਲਿਐ।

ਇਹ ਇੱਕ ਧਾਰਨਾ ਬਣੀ ਹੋਈ ਐ, ਉਸ ਧਾਰਨਾ ਦੇ ਉਤੋਂ ਕੋਈ ਵੀ ਮਜੌਰਟੀ

(ਬਹੁਗਿਣਤੀ) ਦਾ ਜੋ ਨੁਮਾਇੰਦਾ ਹੈ, ਉਹ ਉਸ ਤੋਂ ਪਾਸੇ ਨਹੀਂ ਜਾਂਦਾ। ਸਿਰਫ਼ ਆਪਾਂ ਈ ਆਂ ਜਿਹੜੇ ਆਪਣੇ ਗੁਰੂਆਂ ਦੀ ਧਾਰਨਾ ਨੂੰ ਛੱਡ ਕੇ ਕਦੇ ਕਿਸੇ ਵੱਲ ਕੰਨ ਦਿੰਨੇ ਆਂ ਕਦੇ ਕਿਸੇ ਵੱਲ ਕੰਨ ਦਿੰਨੇ ਆਂ। ਕਦੇ ਕਿਸੇ ਨੂੰ ਮੱਥਾ ਟੇਕਦੇ ਆਂ... ਕਦੇ ਕਿਸੇ ਨੂੰ ਮੱਥਾ ਟੇਕਦੇ ਆਂ। ਫੇਰ ਕਹਿੰਦੇ ਰਾਸ਼ਟਰਪਤੀ ਨੂੰ ਮਿਲੋ... ਹੁਣ ਦੱਸੋ, ਕਿਸ ਰਾਸ਼ਟਰਪਤੀ ਕੋਲ ਜਾਂਦੇ ? ਸੱਤਵੇਂ ਕੋਲ ?! (ਗਿਆਨੀ ਜੈਲ ਸਿੰਘ) ਸੱਤਵੇਂ ਉੱਤੇ ਤਾਂ ਉਹਨਾਂ ਨੇ ਆਪ ਹਮਲਾ ਕੀਤੈ। ਵੀਂਹ ਮੁੰਡੇ ਸਨ, ਇੱਕ ਕਾਂਗਰਸ ਦਾ ਲੀਡਰ ਸੀ, ਉਹਨਾਂ ਨੇ ਉਹਦੇ ਵੱਟੇ ਮਾਰੇ। ਉਹਦੇ ਮੋਟਰ ਕਾਫਲੇ 'ਤੇ ਵੱਟੇ ਮਾਰੇ। ਉਹਦੀ ਕਾਰ ਦੇ ਉੱਤੇ ਵੱਟੇ ਵੱਜੇ। ਉਹਦਾ ਸੈਕਟਰੀ ਕਾਰ ਦੀ ਸੀਟ ਪੱਟ ਕੇ ਉਹਦੇ ਓਹਲੇ ਹੋ ਕੇ ਹਸਪਤਾਲ 'ਚ ਵੜਿਆ। ਉਹਦੀ ਕੋਈ ਗੱਲ ਨੀਂ। ਉਸ ਰਾਸ਼ਟਰਪਤੀ ਦਾ ਆਵਦਾ ਹੀ ਕੋਈ ਵਜੂਦ ਨੀਂ ਸੀ। ਉਸ ਤੋਂ ਬਾਅਦ ਆਇਆ ਨਰਾਇਣਨ, ਅੱਠਵਾਂ ਰਾਸ਼ਟਰਪਤੀ। ਤੇ ਨਰਾਇਣਨ ਕੋਲ ਸਾਰੇ ਅਕਾਲੀ ਲੀਡਰ 'ਕੱਠੇ ਹੋ ਕੇ ਗਏ। ਅਸੀਂ ਆਪਣਾ ਪੱਖ ਦੱਸਣੈ। ਉਹ ਕਹਿੰਦਾ, ਤੁਸੀਂ ਅੰਦਰ ਨੀਂ ਆ ਸਕਦੇ, ਕ੍ਰਿਪਾਨਾਂ ਪਾਈਆਂ ਹੋਈਐ ਤੁਹਾਡੇ। ਉਦੋਂ ਉਹਨੇ ਸਹੁੰ ਖਾਧੀ ਸੀ, ਕਿ ਮੈਂ ਇਸ ਸੰਵਿਧਾਨ ਦੀ ਰੱਖਿਆ ਕਰਾਂਗਾ। ਜਿਸ ਤਰ੍ਹਾਂ ਦਾ ਇਹ ਸਥਾਪਤ ਹੋਇਐ ਕਾਨੂੰਨ ਦੇ ਅਨੁਸਾਰ। ਪਰ ਇਹ ਰੱਖਿਆ ਕੀਤੀ ਉਸ ਨੇ, ਉਸ ਸੰਵਿਧਾਨ ਦੀ ? ਉਹ ਉਹਨਾਂ ਨੂੰ ਆਪਣੇ ਨਾਲ ਬੈਠ ਕੇ ਗੱਲ ਕਰਨ ਨੂੰ ਤਿਆਰ ਨਹੀਂ ਸੀ, ਕਿਉਂਕਿ ਉਹਨਾਂ ਦੇ ਕ੍ਰਿਪਾਨਾਂ ਪਾਈਆਂ ਹੋਈਆਂ ਸੀ, ਜੋ ਕਿ ਬਿਲਕੁਲ ਕਾਨੂੰਨ ਅਤੇ ਸੰਵਿਧਾਨ ਅਨੁਸਾਰ ਗੱਲ ਸੀ।

ਉਹ ਅਜੇ ਵੀ ਆਪਣੀ ਧਾਰਨਾ ਦੇ ਉੱਤੇ ਇੱਧਰ ਓਧਰ ਨੀਂ ਹੁੰਦੇ। ਪੰਜ ਸਦੀਆਂ ਦਾ ਵੈਰ ਕਹਿੰਦੈ ਅਫਜ਼ਲ ਅਹਿਸਾਨ ਰੰਧਾਵਾ ਔਰ ਇਹ ਪੰਜ ਸਦੀਆਂ ਦਾ ਵੈਰ ਐ। ਇਸ ਤਰ੍ਹਾਂ ਈਂ ਚੱਲਿਆ ਆ ਰਿਹੈ.... 540 ਸਾਲ ਹੋਗੇ। ਕਦੇ ਵੀ ਇਹ ਮਜੌਰਟੀ (ਬਹੁਗਿਣਤੀ) ਵਾਲੇ ਲੋਕ ਆਪਣੀ ਧਾਰਨਾ ਤੋਂ ਪਾਸੇ ਨਹੀਂ ਹੋਏ। ਜਿੰਨੇ ਮਰਜ਼ੀ ਵੱਡੇ ਅਹਿਸਾਨ ਅਸੀਂ ਇਹਨਾਂ ਦੇ ਉੱਤੇ ਕੀਤੇ। ਜੋ ਵੀ ਕੀਤਾ, ਇਹ ਉਹਨਾਂ ਦੇ ਚਿਕਨੇ ਘੜ੍ਹੇ ਦੇ ਉੱਤੇ, ਇੱਕ ਬੂੰਦ ਵੀ ਪਾਣੀ ਦੀ ਅੰਦਰ ਨਹੀਂ ਗਈ।

ਫਿਰ ਜੇ ਇਸ ਸਥਿਤੀ ਨੂੰ ਚੰਗੀ ਤਰ੍ਹਾਂ ਨਾਲ, ਸੰਦਰਭ ਦੇ ਵਿੱਚ ਰੱਖ ਕੇ ਘੋਖਿਆ ਜਾਵੇ ਤਾਂ... ਸਿੱਧੀ ਗੱਲ ਐ ਕਿ ਹਿੰਦੁਸਤਾਨ ਦੇ ਵਿੱਚ ਸਿੱਖ ਗੁਲਾਮ ਹਨ। ਔਰ ਇਹ ਆਵਾਜ ਸੀ ਸੰਤ ਬਾਬਾ ਜਰਨੈਲ ਸਿੰਘ ਦੀ। ਕੋਈ 40 ਸਾਲਾਂ ਬਾਅਦ। ਹਿੰਦੁਸਤਾਨ ਦੀ ਕੌਮ ਨੇ ਜੋ '47 ਦੇ ਵਿੱਚ '48 ਤੋਂ ਲੈ ਕੇ '50 ਤੱਕ ਜਦੋਂ ਸੰਵਿਧਾਨ ਬਣ ਰਿਹਾ ਸੀ 26 ਜਨਵਰੀ 1950 ਤੱਕ। ਪੰਜਾਬ ਨੂੰ ਫਿਰ 'ਕਾਲੋਨਾਈਜ਼' (ਬਸਤੀ) ਕਰਿਆ ਗਿਆ। ਇਹ ਗੱਲ ਕਿਸੇ ਨੇ ਵੀ ਨਹੀਂ ਸਮਝੀ। ਸਾਡੇ ਵੱਡੇ-ਵੱਡੇ ਲੀਡਰਾਂ ਨੇ

ਵੀ ਨਹੀਂ। ਲੇਕਿਨ ਸੰਤ ਬਾਬਾ ਜਰਨੈਲ ਸਿੰਘ, ਉਹਨਾਂ ਦੀ ਸਿਆਸਤ ਆਪਣੀ ਹੀ ਕਿਸਮ ਦੀ ਸੀ। ਇਹ ਧਰਮ ਉੱਤੇ ਅਧਾਰਤ ਸੀ। ਉਹਨਾਂ ਨੇ ਸਭ ਤੋਂ ਪਹਿਲਾਂ ਇਹ ਗੱਲ ਕਹੀ ਔਰ ਬੜੇ ਜੋਰ ਸ਼ੋਰ ਨਾਲ ਕਹੀ ਕਿ ਸਿੱਖ ਇੱਥੇ ਹਿੰਦੁਸਤਾਨ ਦੇ ਵਿੱਚ ਗੁਲਾਮ ਹਨ। ਪਾਰਲੀਮੈਂਟ ਤੁਹਾਡੇ ਹੱਕ ਦੇ ਵਿੱਚ ਨਹੀਂ। ਸੁਪਰੀਮ ਕੋਰਟ ਦੀ ਗੱਲ ਲਓ... ਸੁਪਰੀਮ ਕੋਰਟ ਦੇ ਵਿੱਚ ਇੱਕ ਕੇਸ ਗਿਆ ਕਿ ਜੀ ਇਹ ਹਰਿਆਣੇ ਵਾਲੇ, ਆਹ ਇੱਥੇ ਜ਼ਿਕਰ ਆਇਐ... ਏਸ਼ੀਆਈ ਖੇਡਾਂ ਦਾ, ਸਿੱਖਾਂ ਉੱਤੇ ਬੜ੍ਹਾ ਜ਼ੁਲਮ ਕਰ ਰਹੇ ਨੇ, ਹਰ ਰੋਜ਼ ਅਖਬਾਰਾਂ ਦੇ ਵਿੱਚ ਛਪਦਾ ਸੀ। ਤੇ ਸੁਪਰੀਮ ਕੋਰਟ ਦਾ ਉਸ ਦੇ ਉੱਤੇ ਫੈਸਲਾ ਸੀ ਕਿ ਕੋਈ ਲਿਖਤੀ ਆਰਡਰ ਤਾਂ ਹੈਨੀ। ਕੋਈ ਇਸ ਤਰ੍ਹਾਂ ਦਾ ਆਰਡਰ ਤਾਂ ਹੈ ਨੀਂ, ਕੋਈ ਕਾਨੂੰਨ ਹੈ ਨੀਂ, ਜੀਹਦੇ ਅਧੀਨ ਉਹ ਰੋਕ ਸਕਦੇ ਨੇ। ਔਰ ਉਹਦੇ ਵਿੱਚ ਲਿਖਿਆ ਸੀ ਖਾਸ ਤੌਰ ’ਤੇ ਕਿ ਕੋਈ ਲਿਖਤੀ ਆਰਡਰ ਹੈ ਨੀਂ। ਯਾਨਿ ਕਿ ਉਹ ਜਾਣਦੇ ਸਨ ਕਿ ਕੀ ਹੋ ਰਿਹੈ। ਲੇਕਿਨ ਉਹ ਅਮਲ ਵਿੱਚ ਕਰਨ ਨੂੰ ਤਿਆਰ ਨਹੀਂ ਸੀ।

ਜੇ ਸੰਤ ਜਰਨੈਲ ਸਿੰਘ ਦੀ, ਸੰਤ ਲੌਂਗੋਵਾਲ ਦੀ ਪਟੀਸ਼ਨ ਗਈ, ਜਿਸ ਦੇ ਉੱਤੇ ਸੰਸਾਰ ਹਿੱਲ ਜਾਂਦੈ...ਦੂਸਰੇ ਮੁਲਕਾਂ ਦੇ ਵਿੱਚ.... ਜਿੱਥੇ ਕਾਨੂੰਨ ਦਾ ਰਾਜ ਹੁੰਦੈ। ਤੇ ਉਹ ਜਿਹੜਾ.. ਜੱਜ ਸੀ ਕਹਿਣ ਲੱਗਿਆ ਮੇਰੇ ਮੋਢੇ ਬੜੇ ਕਮਜ਼ੋਰ ਹਨ। ਮੈਂ ਇਸ ਪਟੀਸ਼ਨ ਦਾ ਫੈਸਲਾ ਕਰਨ ਦਾ ਭਾਰ ਨਹੀਂ ਸਹਾਰ ਸਕਦਾ। ਇਹੋ ਜਿਹੇ ਕਮਜ਼ੋਰ ਮੋਢਿਆਂ ਵਾਲੇ ਇਸ ਭਾਵਨਾ ਦੇ ਅਨੁਆਈ ਹਨ, ਇਹ ਤੁਹਾਡੇ ਸਾਰਿਆਂ ਦੇ ਉੱਤੇ ਠੋਸ ਰਹੇ ਹਨ। ਸੋ, ਕੋਈ ਵੀ ਇਸ ਤਰ੍ਹਾਂ ਦੀ ਸੰਸਥਾ ਨਹੀਂ ਹੈ ਜਿਸ ਦੇ ਵਿੱਚ ਰਾਹਤ ਮਿਲਦੀ ਹੈ, ਜਾਂ ਜੋ ਉਸ ਧਾਰਨਾ ਨੂੰ ਪ੍ਰਵਾਨ ਕਰਕੇ ਅਗਾਂਹ ਨਹੀਂ ਚੱਲਦੀ। ਇਸ ਸੰਦਰਭ ਦੇ ਵਿੱਚ ਬਾਬਾ ਜਰਨੈਲ ਸਿੰਘ ਦੀ ਸ਼ਹੀਦੀ ਨੂੰ ਦੇਖਣਾ ਪਏਗਾ। ਦੂਸਰਾ ਸੰਦਰਭ, ਇਸ ਦਾ ਇਹ ਹੈ ਕਿ ਐੱਸ ਕੇ ਸਿਨਹਾ ਲਿਖਦੈ, ਜਨਰਲ ਸਿਨਹਾ... ਜਿਸ ਨੂੰ ਅਜੇ ਕਮਾਂਡਰ ਇਨ ਚੀਫ਼ ਨਹੀਂ ਸੀ ਬਣਾਇਆ। ਉਹ ਆਪਣੀ ਕਿਤਾਬ ਦੇ ਵਿੱਚ ਲਿਖਦੈ, ਉਹ ਕਹਿੰਦੈ ਕਿ... 1982 ਦੇ ਵਿੱਚ... ਹੁਣ ਯਾਦ ਕਰੋ ਕਿ 1982 ਦੇ ਵਿੱਚ ਕੀ ਸੀ। ਅਜੇ ਤੱਕ ਮੋਰਚਾ ਸ਼ੁਰੂ ਹੋਇਆ ਸੀ। ਜੁਲਾਈ ਦੇ ਵਿੱਚ ਔਰ ਪੀਸਫੁੱਲ (ਸ਼ਾਂਤਮਈ) ਲੋਕ ਆਪਣੀਆਂ ਦੇ ਰਹੇ ਸਨ ਗ੍ਰਿਫ਼ਤਾਰੀਆਂ। 1982 ਦੇ ਵਿੱਚ ਦੋ ਵਾਰ ਇੰਦਰਾ ਗਾਂਧੀ ਨੇ ਮੈਨੂੰ ਕਿਹਾ ਕਿ ਦਰਬਾਰ ਸਾਹਿਬ ’ਤੇ ਹਮਲਾ ਕਰਨੈ। ਔਰ ਦੋ ਵਾਰ ਉਸ ਨੇ ਉਸ ਦੇ ਬਰਖਿਲਾਫ਼ ਸਲਾਹ ਦਿੱਤੀ। ਨਤੀਜਾ ਇਹ ਨਿਕਲਿਆ... ਯਾਨਿ ਉਸ ਟਾਇਮ ਫੈਸਲਾ ਹੋ ਚੁੱਕਿਆ ਸੀ, 1982 ਦੇ ਵਿੱਚ। ... ਹੋ ਸਕਦੈ 1980 ’ਚ ਈ ਹੋ ਗਿਆ ਹੋਵੇ... ਕਿ ਹੁਣ ਦਰਬਾਰ ਸਾਹਿਬ ਨੂੰ ਢਾਹੁੰਣੈ... ਅਕਾਲ ਤਖ਼ਤ ਨੂੰ ਢਾਹੁੰਣੈ... ਹੁਣ ਜਿਹੜੇ ਸੱਜਣ ਕਹਿੰਦੇ ਨੇ... ਜਿਹੜੇ ਲੋਕ ਗੱਲਾਂ ਕਰਦੇ ਨੇ... ਕਿ ਜੀ ਉੱਥੇ ਸੰਤ... ਅਕਾਲ ਤਖ਼ਤ ਸਾਹਿਬ ਕਿਉਂ ਚਲੇ

ਗਏ... ਉਹ ਇਸ ਨੂੰ ਨਹੀਂ ਸਮਝਦੇ... ਕਿ ਇੱਕ ਧਾਰਨਾ ਬਣੀ ਹੋਈ ਐ... ਅਤੇ ਉਹ ਇੱਕ ਧਾਰਨਾ ਦੇ ਉੱਤੇ... ਸਾਰਾ ਹਿੰਦੁਸਤਾਨ... ਪੱਕਾ ਪੀੜਾ ਹੋਇਆ ਬੈਠੇ... ਅਤੇ ਉਸ ਮਾਨਸਿਕਤਾ ਨੂੰ ਬਦਲਣ ਵਾਸਤੇ... ਸਾਨੂੰ ਅਤੇ ਤੁਹਾਨੂੰ ਤਰੱਦਦ ਕਰਨਾ ਪੈਣੇ... ਬੱਚੇ-ਬੱਚੇ ਨੂੰ... ਸਾਨੂੰ ਉਸ ਦੇ ਬਾਰੇ ਵਾਕਫ਼ ਹੋਣਾ ਪੈਣੈ... ਅਤੇ ਦੁਨੀਆਂ ਨੂੰ ਦੱਸਣਾ ਪੈਣੈ... ਕਿ ਆਹ ਕੁਝ ਹੈ... ਅਤੇ ਇਹਨਾਂ ਲੋਕਾਂ ਨੂੰ ਬੇਸ਼ਰਮ ਕਰਨਾ ਪੈਣੈ...। ਹਰ ਇੱਕ ਦੇ ਘਰ ਵਿੱਚ... ਹਰ ਜਗ੍ਹਾ ਵਿੱਚ। ਅਸੀਂ ਕੁਰਬਾਨੀਆਂ ਦਿੱਤੀਆਂ ਹਨ...। ਢਾਈ ਲੱਖ ਬੰਦਾ... ਸੰਸਾਰ ਦੇ ਤਖ਼ਤ ਉੱਤੇ ਕਦੇ ਸ਼ਹੀਦ ਨਹੀਂ ਹੋਇਆ... ਕਿਸੇ ਵੀ ਐਜੀਟੇਸ਼ਨ (ਸੰਘਰਸ਼) ਦੇ ਵਿੱਚ। ਅਸੀਂ ਸ਼ਹੀਦੀਆਂ ਦਿੱਤੀਆਂ... ਔਰ ਅਸੀਂ ਹਾਰੇ ਨਹੀਂ ਜਿੱਤੇ ਹਾਂ... ਅਸੀਂ ਇਹਨਾਂ ਦੇ ਲੋਕਤੰਤਰ ਦਾ ਮਖੌਟਾ ਲਾਹਿਐ... ਅਸੀਂ ਲੋਕਾਂ ਨੂੰ ਦੱਸਿਐ ਕਿ ਇਸ ਸਾਰੇ ਅੰਦਰੋਂ ਜਨੇਊ ਪਾਈ ਫਿਰਦੇ ਹਨ... ਪਰ ਸਾਨੂੰ ਕਹਿੰਦੇ ਨੇ ਕ੍ਰਿਪਾਨ ਲਾਹ ਦਿਓ।ਮੁਹੰਮਦ ਇਕਬਾਲ ਨੂੰ ਕਹਿੰਦੇ ਸਨ... ਤੂੰ ਆਪਣੀ ਟੋਪੀ ਲਾਹ ਦੇ।

ਜਨਰਲ ਸਿਨਹਾ ਲਿਖਦਾ ਹੈ... ਦੋ ਵਾਰ ਉਸ ਤੋਂ ਦਰਬਾਰ ਸਾਹਿਬ 'ਤੇ ਹਮਲਾ ਕਰਨ ਦੀ ਸਲਾਹ ਮੰਗੀ ਗਈ... ਪਰ ਜਦੋਂ ਉਸ ਨੇ ਨਾਂਹ ਕਰ ਦਿੱਤੀ ਤਾਂ ਜਨਰਲ ਸਿਨਹਾ ਨੂੰ ਬਾਈਪਾਸ ਕਰ ਦਿੱਤਾ ਗਿਆ। ਆਪਣਾ ਚੁਣ ਕੇ ਬੰਦਾ ਲਿਆਂਦਾ ਗਿਆ... ਜਿਸ ਨੇ ਦਰਬਾਰ ਸਾਹਿਬ 'ਤੇ ਹਮਲਾ ਕੀਤੈ...। ਦੱਸਣ ਵਾਲੇ ਦੱਸਦੇ ਨੇ... ਕਿ ਚਕਰਾਤੇ ਦੇ ਵਿੱਚ 1981 ਵਿੱਚ... ਦੇਹਰਾਦੂਨ ਦੇ ਨੇੜੇ ਚਕਰਾਤਾ... ਇੱਕ ਛੋਟਾ ਜਿਹਾ ਕਸਬਾ ਹੈ।ਉੱਥੇ ਹਰਿਮੰਦਰ ਸਾਹਿਬ ਦਾ ਮਾਡਲ ਰੱਖਿਆ ਸੀ... ਅਤੇ ਉੱਥੇ ਇਹ ਮਸ਼ਕਾਂ ਹੋ ਰਹੀਆਂ ਸਨ ਕਿ ਕਿਸ ਤਰ੍ਹਾਂ... ਅਤੇ ਕਿੱਧਰੋਂ ਫੌਜ ਜਾਏਗੀ... ਅਤੇ ਕੀ ਹੋਏਗਾ। ਜਿਹੜੇ ਇਹ ਕਹਿੰਦੇ ਨੇ... ਕਿ ਫਲਾਣੀ ਜਗ੍ਹਾਂ ਸੰਤਾਂ ਨੇ ਆਹ ਗੱਲ ਕਿਉਂ ਕੀਤੀ... ਉਨ੍ਹਾਂ ਨੂੰ ਆਹ ਨਹੀਂ ਸੀ ਕਹਿਣਾ ਚਾਹੀਦਾ... ਇਸੇ ਕਰਕੇ ਗੱਲਾਂ ਉਹਨਾਂ ਨੂੰ ਸਮਝ ਵਿੱਚ ਨਹੀਂ ਆ ਰਹੀਆਂ... ਦਰਬਾਰ ਸਾਹਿਬ ਨੂੰ ਢਾਹੁੰਣ ਲਈ ਜੇ... ਨਾਦਰ ਸ਼ਾਹ ਜਾਂ ਅਬਦਾਲੀ ਐਨਾ ਉਤਾਵਲਾ ਹੋਵੇ... ਉੱਥੇ ਰੱਖਿਆ ਕਰਨ ਵਾਲਿਆਂ ਨੂੰ ਕਿਸ ਗੱਲ ਦਾ ਦੋਸ਼... ਇਹ ਤਾਂ ਆਪਣੀ ਰੱਖਿਆ ਕਰ ਰਹੇ ਸਨ... ਅਤੇ ਉਹ ਵੀ ਥ੍ਰੇਨ ਗੰਨਾਂ ਨਾਲ... ਜਦਕਿ ਤੁਹਾਡੇ ਅੱਗੇ ਟੈਂਕਾਂ... ਤੋਪਾਂ... ਅਤੇ ਹਵਾਈ ਜਹਾਜ਼ ਸਨ।... 'ਜਦੋਂ ਆਈਆਂ ਧੁੱਪਾਂ ਜੇਠ ਦੀਆਂ, ਜਦ ਧਰਤੀ ਲਾਵਾ ਹੋ ਭੜਕੀ, ਜਦ ਲੋਹ ਧਰੀ ਗਈ ਲਾਵੇ 'ਤੇ, ਜਦ ਆਇਆ ਦਿਨ ਕੁਰਬਾਨੀ ਦਾ, ਤਦ ਸ਼ਾਂਤ ਸਮਾਧੀ ਲਾ ਬੈਠਾ, ਲੋਹ ਉੱਤੇ ਹੀ ਚੰਦ ਭਾਨੀ ਦਾ'।

ਇਹ ਉਹੀ ਦਿਨ ਸੀ, ਜਦੋਂ ਦਰਬਾਰ ਸਾਹਿਬ 'ਤੇ ਫਿਰ ਹਮਲਾ ਹੋਇਆ... ਜਦੋਂ ਤੋਪਾਂ ਕੜਕੀਆਂ... ਜਦੋਂ ਕਿਸੇ ਤਾਨਾਸ਼ਾਹ ਨੇ ਦਰਬਾਰ ਸਾਹਿਬ ਨੂੰ ਕੈਰੀ ਅੱਖ

ਨਾਲ ਵੇਖਿਆ... ਜਦੋਂ ਨਫ਼ਰਤਾਂ ਦੇ ਲਾਵੇ ਫੁੱਟੇ... ਉਦੋਂ ਸੰਤ ਬਾਬਾ ਜਰਨੈਲ ਸਿੰਘ ਭਿੰਡਰਾਂ ਵਾਲਿਆਂ ਨੇ... ਉਹੋ ਕੁਝ ਕੀਤਾ ਜੋ ਭਾਨੀ ਦੇ ਚੰਨ ਦੇ ਪੁੱਤ ਨੂੰ ਕਰਨਾ ਚਾਹੀਦਾ ਸੀ। ਪਰ ਇਸ ਵਾਸਤੇ ਸਾਨੂੰ ਸਾਰਿਆਂ ਨੂੰ ਪਤਾ ਹੋਣਾ ਚਾਹੀਦੈ... ਕਿ ਸੰਤ ਬਾਬਾ ਜਰਨੈਲ ਸਿੰਘ... ਸੋਚ ਦੀ ਉਸ ਰੂਹ ਨੂੰ ਪਛਾਣਦੇ ਸਨ... ਜਿਸ ਰੂਹ ਨੂੰ ਅਸੀਂ ਢੇਰ ਕਿਤਾਬਾਂ ਪੜ੍ਹ ਕੇ... ਆਪਣਾ ਹਨੇਰ ਹੀ ਵਧਾਇਆ ਹੈ। ... ਅਸੀਂ ਕੁਝ ਨਹੀਂ ਕਰ ਸਕੇ... ਅਸੀਂ ਤਾਂ ਅਜੇ ਵੀ ਇਸੇ ਭੰਬਲਭੂਸੇ 'ਚ ਫਸੇ ਹਾਂ।

ਮੋਰਚਾ ਅਕਾਲੀਆਂ ਦਾ ਸੀ... ਬਾਬੇ ਦੇ ਸਿਰਹਾਣੇ ਅਨੰਦਪੁਰ ਦਾ ਮਤਾ ਰੱਖਿਆ ਹੁੰਦਾ ਸੀ। ਜਦੋਂ ਕੋਈ ਬਾਬਾ ਜੀ ਕੋਲ ਜਾਂਦਾ ਅਤੇ ਕਹਿੰਦਾ... ਇਸ ਤਰ੍ਹਾਂ ਕਰੋ... ਇਸ ਤਰ੍ਹਾਂ ਕਰੋ। ਉਹ ਕਹਿੰਦੇ... ਭਾਈ, ਮੋਰਚਾ ਇਹ ਅਕਾਲੀਆਂ ਨੇ ਲਾਇਐ... ਅਤੇ ਇਹ ਮੋਰਚਾ ਅਨੰਦਪੁਰ ਦੇ ਮਤੇ 'ਤੇ ਲਾਇਐ... ਜੇ ਇਹ ਗੱਲ ਇਹਦੇ ਵਿੱਚ ਹੈਗੀ... ਤਾਂ ਦੱਸ ਮੈਨੂੰ... ਆਪਾਂ ਇਸ ਉੱਤੇ ਕਰਦੇ ਆਂ... ਨਹੀਂ ਤਾਂ ਇਸ ਤੋਂ ਬਾਹਰ ਆਪਾਂ ਕੁਝ ਨਹੀਂ ਕਰਨਾ। ਅਕਾਲੀਆਂ ਨੇ ਸਮਝੌਤਾ ਕਰਨਾ ਸੀ... ਇੰਦਰਾ ਗਾਂਧੀ ਨੇ ਚਾਰ ਵਾਰ ਸਮਝੌਤੇ ਵਾਸਤੇ ਬੰਦੇ ਭੇਜੇ... ਅਤੇ ਚਾਰ ਵਾਰ ਸਮਝੌਤਾ ਹੋ ਗਿਆ... ਅਤੇ ਚਾਰ ਵਾਰ ਉਹ ਸਮਝੌਤੇ ਨੂੰ ਛੱਡ ਕੇ... ਉਸ ਦੇ ਬਰਖਿਲਾਫ਼ ਚਲੀ ਗਈ। ...ਮਤਲਬ ਕਿ ਉਸ ਨੇ ਸਮਝੌਤਾ ਕਰਨਾ ਹੀ ਨਹੀਂ ਸੀ... ਉਸ ਨੇ ਕੇਵਲ ਦਿਖਾਉਣਾ ਸੀ... ਸੰਸਾਰ ਨੂੰ... ਅਤੇ ਅਖੀਰ ਦੇ ਵਿੱਚ ਹਮਲਾ ਕਰਨਾ ਸੀ ਦਰਬਾਰ ਸਾਹਿਬ ਉੱਤੇ। ...ਕਿਉਂਕਿ ਉਹ ਆਪਣੇ ਅੰਦਰ ਵੈਰ ਦੀ ਭਾਵਨਾ ਨੂੰ ਪਾਲ ਚੁੱਕੀ ਸੀ... ਕਿ ਹੁਣ ਮਹਿਖਾਸੁਰ ਦੈਂਤ ਬਣ ਕੇ... ਮੈਂ ਹੁਣ ਦੁਰਗਾ ਬਣ ਕੇ... ਜਿਸ ਤਰ੍ਹਾਂ ਵਾਜਪਾਈ ਨੇ... ਉਸ ਨੂੰ ਬਾਅਦ ਵਿੱਚ ਦੁਰਗਾ ਕਿਹਾ...। ਮੈਂ ਦੁਰਗਾ ਬਣ ਕੇ ਉਭਰਨੈ... ਉਸ ਦਾ ਨਿਸ਼ਾਨਾ ਹਿੰਦੂਆਂ ਨੂੰ ਧਰਵਾਸ ਦੇਣਾ ਸੀ... ਕਿ ਓਹੀ ਹਿੰਦੂਆਂ ਦੀ ਰੱਖਿਆ ਕਰ ਸਕਦੀ ਐ... ਅਤੇ ਇਸੇ ਧਰਵਾਸ ਨਾਲ ਉਸ ਨੇ ਆਪਣੀ ਗੱਦੀ ਅਗਾਂਹ ਨੂੰ ਤੋਰਨੀ ਸੀ... ਆਪਣਾ ਵੰਸ਼ ਅਗਾਂਹ ਤੋਰਨਾ ਸੀ। ਬੜੀਆਂ ਵੱਡੀਆਂ-ਵੱਡੀਆਂ ਗੱਲਾਂ ਸਟੇਜ ਦੇ ਉੱਤੇ ਸਨ... ਜਿਹੜੀਆਂ ਅਸੀਂ ਸਮਝ ਨਹੀਂ ਸਕੇ। ਇਹ ਦੁਰਗਾ ਦਾ ਕੇਪਰ ਦਾ ਖਾਜਾ... ਸੰਤ ਭਿੰਡਰਾਂ ਵਾਲਿਆਂ ਦਾ ਸਰੀਰ ਕਿਉਂ ਨਾ ਬਣਦਾ। ਹੁਣ ਅਸੀਂ ਇਹ ਜਿਹੜੇ ਸਾਰੇ ਸੰਦਰਭ ਵਿੱਚ ਰੱਖ ਕੇ... ਬਾਬਾ ਜੀ ਦੀ ਸਖਸ਼ੀਅਤ ਨੂੰ ਦੇਖੀਏ ਤਾਂ ਗੱਲ ਸਪੱਸ਼ਟ ਹੈ ਕਿ ਉਹ ਇੱਕ ਸੱਤਵਾਦੀ ਇਨਸਾਨ ਸਨ। ਵੱਡੇ-ਵੱਡੇ ਬ੍ਰਹਮ ਗਿਆਨੀ ਤੁਰੇ ਫਿਰਦੇ ਐ... ਰੋਜ਼ ਦੀ ਰੋਜ਼ ਬੇਪੱਤੀਆਂ ਹੁੰਦੀਆਂ ਦੇਖਦੇ ਹਨ... ਅਤੇ ਇਨ੍ਹਾਂ ਦੇ ਕੰਨ 'ਤੇ ਜੂੰ ਨਹੀਂ ਸਰਕਦੀ... ਸਿਆਸਤ ਹੈ... ਕਹਿੰਦੇ ਹਨ, ਇਹ ਸਿਆਸਤ ਹੈ... ਇਸ ਨਾਲ ਸਾਡਾ ਕੋਈ ਵਾਸਤਾ ਨਹੀਂ। ਹੁਣ ਕੋਈ ਪੁੱਛੇ... ਕਿ ਸਾਡਾ ਵਾਸਤਾ ਕਿਸ ਦੇ ਨਾਲ ਹੈ... ਹੈਲੀਕਾਪਟਰ ਨਾਲ ? ਭੋਰਿਆਂ ਨੂੰ ਏ.ਸੀ. ਕਰਨ ਨਾਲ ?

ਔਰ ਆਪਣੇ ਚੇਲੇ-ਚਾਟੜਿਆਂ ਨੂੰ ਵਧਾਉਣ ਦੇ ਨਾਲ ਵਾਸਤੈ ? ਹੋਰ ਕਿਸੇ ਚੀਜ਼ ਨਾਲ ਇਹਨਾਂ ਦਾ ਕੋਈ ਵਾਸਤਾ ਨਹੀਂ... ਪਰ ਉਹ ਵੀ ਇੱਕ ਸਾਧ ਸੀ... ਉਹ ਵੀ ਇੱਕ ਮਹਾਨ ਸਾਧੂ ਸੀ... ਜਿਸ ਨੇ ਲੋਕਾਂ ਦੇ ਦਰਦ ਨੂੰ ਆਪਣਾ ਦਰਦ ਜਾਣਿਆ ਅਤੇ ਇਸ ਤਰ੍ਹਾਂ ਉਹਨਾਂ ਨੇ ਆਪਣੇ ਆਪ ਨੂੰ ਅਖੀਰ ਤੱਕ ਕੁਰਬਾਨ ਕਰ ਦਿੱਤਾ... ਬੰਦੇ ਕੋਲ ਹੁੰਦਾ ਕੀ ਐ... ਇੱਕ ਸਰੀਰ ਈਂ ਹੁੰਦੈ... ਅਤੇ ਇਸ ਸਰੀਰ ਨੂੰ... ਉਹਨਾਂ ਨੇ ਇਸ ਵਿੱਚ ਅਹੂਤੀ ਪਾ ਦਿੱਤੀ।

ਹੁਣ ਅਸੀਂ... ਜਿਸ ਤਰ੍ਹਾਂ ਮੈਂ ਪਹਿਲਾਂ ਬੇਨਤੀ ਕਰ ਚੁੱਕਿਐ ਕਿ ਅਸੀਂ ਆਪਣੀ ਕੌਮ ਦੀ ਧਾਰਨਾ ਨੂੰ... ਉਹ ਧਾਰਨਾ ਸਾਡੀ ਇੱਕ ਐਨੀ ਤਕੜੀ ਐ... ਕਿ ਅੱਗੇ ਅਸੀਂ ਕੀ ਸਾਂ... ਅਸੀਂ 11 ਫੀਸਦੀ ਸਾਂ... ਸਾਰੇ ਪੰਜਾਬ ਦੇ ਵਿੱਚ... ਜਿਸ ਵੇਲੇ ਸਾਡਾ ਰਾਜ... ਇੱਥੋਂ ਲੈ ਕੇ... ਸਤਲੁਜ ਤੋਂ ਲੈ ਕੇ ਦਰ੍ਹਾ ਖ਼ੈਬ੍ਰਰ ਤੱਕ ਸੀ... ਅਤੇ ਦੂਜੇ ਪਾਸੇ ਤਿੱਬਤ ਤੋਂ ਲੈ ਕੇ ਸਿੰਧ ਤੱਕ ਸੀ। ਇਹ ਐਨਾ ਵੱਡਾ ਰਾਜ ਸੀ... ਕਿ ਐਨਾ ਵੱਡਾ ਰਾਜ ਨਾ ਅਸ਼ੋਕ ਦਾ ਹੋਇਐ... ਨਾ ਕਿਸੇ ਮੁਗ਼ਲ ਰਾਜੇ ਦਾ... ਨਾ ਅਕਬਰ ਦਾ ਹੋਇਐ... ਨਾ ਔਰੰਗਜ਼ੇਬ ਦਾ। ਇਹ ਐਨੇ ਵੱਡੇ ਸਮਰਾਟ ਸਨ, ਉਸ ਵੇਲੇ... ਜਿਸ ਵੇਲੇ ਉਹਨਾਂ ਨੇ ਆਪਣਾ ਰਾਜ ਕਾਇਮ ਕੀਤਾ ਸੀ... ਪਰ ਸਾਡੇ ਕੋਲ ਕੀ ਸੀ ? ਸਾਡੇ ਕੋਲ ਗੁਰੂ ਦਾ ਸਬਕ ਸੀ... ਇਹ ਧਾਰਨਾ ਸੀ... ਕਿ ਅਸੀਂ ਲੋਕਾਂ ਦਾ ਕਲਿਆਣ ਕਰਨੈ... ਮਨੁੱਖਤਾ ਦਾ ਕਲਿਆਣ ਕਰਨ ਵਾਸਤੇ... ਅਸੀਂ ਲੋਕਾਂ ਨੂੰ ਨਹੀਂ ਉਡੀਕਣਾ। ਰਾਣੀ ਜਿੰਦਾਂ ਕਹਿੰਦੀ ਐ... ਮੁਸਲਮਾਨੀ ਪਲਟਨਾਂ ਰਹਿਣ ਇੱਥੇ... ਜਦੋਂ ਲਾਹੌਰ ਦੇ ਉੱਤੇ ਹਮਲਾ ਹੋਣ ਲੱਗਿਐ... ਰਾਣੀ ਜਿੰਦਾ ਕਹਿੰਦੀ : 'ਮੁਸਲਮਾਨੀ ਪਲਟਨਾਂ ਰਹਿਣ ਇੱਥੇ, ਕਲਗੀਧਰ ਦੇ ਖ਼ਾਲਸੇ ਜਾਣ ਮੂਹਰੇ, ਉੱਥੇ ਹੋਰ ਗਰੀਬ ਨਾ ਧੱਕਣੇ ਜੀ।' ਔਰ ਉਸ ਵੇਲੇ ਜੇ ਤੁਸੀਂ ਦੇਖੋ... ਮੁਸਲਮਾਨ ਫੌਜਾਂ... ਜਿੰਨ੍ਹਾਂ ਨੂੰ ਕਹਿੰਦੇ... ਕਿ ਸਾਰੇ ਸਾਡੇ ਬਰਖਿਲਾਫ਼ ਹੈ... ਇਹਨਾਂ ਦਾ ਸਾਡੇ ਨਾਲ ਕੁਝ ਮਿਲਦਾ ਨਹੀਂ... ਇਹਨਾਂ ਨੇ ਰਾਜਧਾਨੀ ਨੂੰ ਡਿਫੈਂਡ ਕੀਤਾ... ਅਤੇ ਖ਼ਾਲਸੇ ਮੂਹਰੇ ਜਾ ਕੇ ਲੜ੍ਹ ਰਹੇ ਨੇ... ਇਹ ਖ਼ਾਲਸੇ ਦਾ ਬਿਰਦ ਸੀ... ਇਹ ਖ਼ਾਲਸੇ ਦਾ ਫਰਜ਼ ਸੀ... ਇਹ ਖ਼ਾਲਸੇ ਨੂੰ ਸਾਜਣ ਵਾਲੇ ਨੇ ਉਸ ਦੇ ਜ਼ਿੰਮੇ ਡਿਊਟੀ ਲਾਈ ਸੀ... ਕਿ ਜਿੱਥੇ ਵੀ ਜ਼ੁਲਮ ਹੁੰਦੈ... ਜਿੱਥੇ ਵੀ ਧੱਕਾ ਹੁੰਦੈ... ਜਿੱਥੇ ਵੀ ਕੋਈ ਕਿਸੇ 'ਤੇ ਹਮਲਾ ਕਰਦੈ... ਉੱਥੇ ਤੁਸੀਂ ਅੱਗੇ ਹੋ ਕੇ ਆਓ।

ਹੁਣ ਅਸੀਂ ਸਾਰਾ ਕੁਝ ਭੁੱਲ ਚੁੱਕੇ ਹਾਂ। ਜਿਵੇਂ ਕੰਪਿਊਟਰ ਦੇ ਵਿੱਚ... ਕਈ ਵਾਰ ਬੱਚੇ ਸ਼ੈਤਾਨੀ ਕਰਕੇ ਮੈਮੋਰੀ ਮਿਟਾ ਦਿੰਦੇ ਹਨ... ਇਸ ਤਰ੍ਹਾਂ ਨਾਲ ਸਾਡਾ ਵੀ ਸਾਰਾ ਕੁਝ ਮਿਟਾਇਆ ਜਾ ਰਿਹੈ। ਅਸੀਂ ਇਹਨਾਂ ਗੱਲਾਂ ਨੂੰ... ਦੁਬਾਰਾ ਆਪਣੇ ਜ਼ਿਹਨ ਵਿੱਚ ਲਿਆਈਏ... ਸਾਨੂੰ ਜੋ ਗੁਰੂ ਨੇ ਦਾਤ ਬਖਸ਼ੀ ਹੋਈ ਐ... ਉਸ ਦੇ ਮਹੱਤਵ ਨੂੰ ਜਾਣੀਏ...

ਗੁਰੂ ਗਰੰਥ ਸਾਹਿਬ ਦੀ ਅਗਵਾਈ ਹੇਠ... ਸਦਾ ਇੱਕ ਹੀ ਗੁਰੂ ਹੈ... ਔਰ ਪੰਥ ਉਸ ਦੇ ਬਾਅਦ ਗੁਰੂ ਹੈ... ਇਹ ਪੰਥ ਗੁਰੂ ਗਰੰਥ ਸਾਹਿਬ ਦੀ ਓਟ ਲੈ ਕੇ... ਜਦੋਂ ਨਿੱਤਰੇ...। ਇੱਕ ਮੰਚ ਸੀ... ਬਾਬਾ ਜਰਨੈਲ ਸਿੰਘ ਭਿੰਡਰਾਂ ਵਾਲੇ... ਜਿੰਨ੍ਹਾਂ ਦੀ ਸਾਰੇ ਸੰਸਾਰ ਉੱਤੇ ਧਾਂਕ ਪਈ ਐ... ਕੋਈ ਉਸ ਨੂੰ ਬੁਰਾ ਕਹੇ... ਕੋਈ ਉਸ ਦੇ ਬਰਖਿਲਾਫ਼ ਬੋਲੇ... ਲੇਕਿਨ ਉਸਨੂੰ ਨਜ਼ਰ ਅੰਦਾਜ਼ ਕਰਨਾ ਕਿੰਨਾ ਮੁਸ਼ਕਿਲ ਐ... ਉਸ ਦੇ ਬਾਰੇ ਕੁਝ ਕਹਿਣਾ ਈਂ ਨਾ... ਕਿੰਨਾ ਮੁਸ਼ਕਿਲ ਐ। ਅਸਲੀਅਤ ਤਾਂ ਇਹ ਹੈ ਕਿ ਹਿੰਦੁਸਤਾਨ ਨੇ, ਜਿੰਨ੍ਹਾਂ ਪਰਦਿਆਂ ਹੇਠ ਹਿੰਦੁਸਤਾਨ ਦੀ ਬਹੁਗਿਣਤੀ ਦੂਸਰਿਆਂ ਦੇ ਉੱਤੇ ਵਾਰ ਕਰਕੇ... ਵਾਰੀ-ਵਾਰੀ ਸਾਰੀਆਂ ਕੌਮਾਂ ਨੂੰ ਲਤਾੜ ਰਹੀ ਸੀ... ਉਹ ਸਾਰੇ ਪਰਦੇ... ਸੰਤ ਬਾਬਾ ਜਰਨੈਲ ਸਿੰਘ ਜੀ ਦੇ ਸੱਚ ਨੇ... ਔਰ ਉਸ ਦੀ ਲਾ-ਮਿਸਾਲ... ਜੋ ਉਹ ਲੜ੍ਹਾਈ ਲੜਿਐ... ਉਹ ਜੂਝਿਆ... ਔਰ ਉਸ ਦੇ ਸੱਤਵਾਦ ਨੇ... ਇਹਨਾਂ ਸਾਰਿਆਂ ਦੇ ਪਰਦੇ ਲਾਹ ਕੇ... ਇਹਨਾਂ ਨੂੰ ਸੰਸਾਰ ਦੇ ਸਾਹਮਣੇ ਨੰਗਾ ਕਰਕੇ ਖੜ੍ਹਾ ਕਰ ਦਿੱਤੈ। ਪਰ ਅਸੀਂ ਕਿੰਨੇ ਕੰਮਜ਼ੋਰ ਆਂ, ਸਾਡੇ ਸਾਹਮਣੇ... ਖੜ੍ਹੀਆਂ ਹਕੀਕਤਾਂ ਹਨ... ਪਰ ਅਸੀਂ ਇਹਨਾਂ ਬਾਰੇ ਆਪਣੀ ਕੌਮ ਦੀ ਧਾਰਨਾ ਨਹੀਂ ਬਣਾ ਸਕੇ।ਸਾਡੀ ਹਾਲਤ 9 ਪੂਰਬੀਏ... 13 ਚੁੱਲ੍ਹੇ ਵਾਲੀ ਹੈ... ਕਿ ਅਸੀਂ ਆਪਣੀਆਂ-ਆਪਣੀਆਂ ਡੱਫਲੀਆਂ... ਆਪਣੇ-ਆਪਣੇ ਰਾਗ ਵਜਾ ਰਹੇ ਹਾਂ... ਪਰ ਕਿਸੇ ਨੂੰ ਅਹਿਸਾਸ ਨਹੀਂ ਕਿ ਅਸਲ ਗੱਲ ਕੀ ਸੀ... ਅਤੇ ਕਿਸ ਤਰ੍ਹਾਂ ਨਾਲ ਅਸੀਂ ਅੱਗੇ ਵਧਣਾ ਹੈ...।

ਸੋ, ਗੱਲਾਂ ਸੰਤ ਜਰਨੈਲ ਸਿੰਘ ਦੀਆਂ ਬਹੁਤ ਹਨ... ਮੇਰੇ ਕੋਲ ਕਰਨ ਵਾਸਤੇ। ਇੱਕ ਸਵਾਲ ਆਇਐ ਕਿ ਅਡਵਾਨੀ ਨੇ ਆਪਣੀ ਕਿਤਾਬ ਵਿੱਚ... ਸੰਤਾਂ ਦੀ ਤੁਲਨਾ... ਖਲਨਾਇਕ ਨਾਲ... ਅਰਥਾਤ ਦੈਂਤ ਨਾਲ ਕੀਤੀ ਹੈ। ਇਹ ਇਸ ਤਰ੍ਹਾਂ ਹੀ ਹੁੰਦੈ... ਜਿਸ ਵੇਲੇ ਇੱਕ ਧਾਰਨਾ ਦੇ ਉੱਤੇ ਲੋਕ ਚੱਲਦੇ ਨੇ... ਉਨ੍ਹਾਂ ਦੀ ਇੱਕ ਧਾਰਨਾ ਬਣੀ ਹੁੰਦੀ ਐ... ਕਿ ਇਹ ਸਾਡੀ ਸਥਾਪਤੀ ਹੈ... ਇਹ ਸਾਡੀ ਚਰਮ ਸੀਮਾ ਹੈ... ਸਾਡੇ ਸਮਾਜ ਦੀ... ਅਤੇ ਇਸ ਨਾਲ ਅਸੀਂ ਰਾਜ ਪ੍ਰਾਪਤ ਕਰਨੈ... ਉਹ ਚਰਮ ਸੀਮਾ ਹੈ... ਬ੍ਰਾਹਮਣੀ ਰਾਜ... ਬ੍ਰਾਹਮਣੀ ਰਾਜ ਦਾ ਮਤਲਬ ਇਹ ਨਹੀਂ ਕਿ... ਬ੍ਰਾਹਮਣਾਂ ਦਾ ਰਾਜ... ਇਸ ਦਾ ਮਤਲਬ ਉਸ ਤਰਜ਼-ਏ-ਜ਼ਿੰਦਗੀ ਦਾ ਰਾਜ... ਜੀਹਦੇ ਵਿੱਚ ਚੰਦ ਲੋਕਾਂ ਦੇ ਹੱਥ ਵਿੱਚ ਸ਼ਕਤੀ ਹੈ... ਹੁਣ ਤੁਸੀਂ ਦੇਖ ਰਹੇ ਹੋ... ਕਿ ਹਰ ਜਗ੍ਹਾ ਦੇ ਉੱਤੇ... ਪਹਿਲਾਂ ਇੱਕ ਆਦਮੀ ਐੱਮ.ਪੀ. ਬਣਦੈ... ਫਿਰ ਉਹਦਾ ਪੁੱਤ ਬਣਦੈ... ਫਿਰ ਉਹਦਾ ਪੋਤਰਾ ਬਣਦੈ... ਔਰ ਇੱਕ ਬੰਦਾ ਚੀਫ਼ ਮਨਿਸਟਰ ਬਣਦੈ... ਫਿਰ ਉਹਦਾ ਪੁੱਤ ਚੀਫ਼ ਮਨਿਸਟਰ ਬਣਦੈ... ਫਿਰ ਉਹ... ਇਹ ਸਾਰਾ ਕੁਝ ਉਹੀ ਚੱਲ ਰਿਹੈ... ਇਹ ਧਾਰਨਾ ਉਹੀ ਐ... ਬ੍ਰਾਹਮਣੀ ਧਾਰਨਾ... ਚਾਹੇ ਉਹ ਬ੍ਰਾਹਮਣ ਹੋਵੇ... ਚਾਹੇ ਉਹ ਕੁਛ ਹੋਰ ਹੋਵੇ।

ਸੋ, ਉਹ ਲੋਕ ਇਹ ਧਾਰਨਾ ਬਣਾ ਕੇ ਚੱਲ ਰਹੇ ਆ... ਕਿ ਸਾਡੀ ਸਥਾਪਤੀ... ਸਾਡੀ ਚਰਮ ਸੀਮਾ ਹੈ... ਸਾਡੇ ਸਮਾਜ ਦੇ ਵਿਕਾਸ ਦੀ। ਜੋ ਕਿ ਹੈ ਨਹੀਂ। ਸਮਾਜ ਅੰਦਰੋਂ ਖੋਖਲਾ ਹੋ ਗਿਐ। ਔਰ ਐਸਾ ਵੱਡਾ ਜਲਜਲਾ ਆਏਗਾ ਕਿ ਸਾਨੂੰ ਵੀ ਉਸ ਦੇ ਵਿੱਚ... ਨੁਕਸਾਨ ਉਠਾਉਣਾ ਪਵੇਗਾ। ਲੇਕਿਨ ਉਹਨਾਂ ਦੀ ਧਾਰਨਾ ਬਣੀ ਹੋਈ ਐ ਔਰ ਇਸ ਕਰਕੇ ਉਨ੍ਹਾਂ ਨੂੰ ਜੋ ਉਸ ਦੇ ਬਰਖਿਲਾਫ਼ ਐ... ਉਹ ਖਲਨਾਇਕ ਲੱਗਦੈ... ਦੈਂਤ ਲੱਗਦੈ। ਦੈਂਤ ਵੀ ਇਹੀ ਸਨ।

ਜਸਪਾਲ ਹੁਰੀਂ ਕਹਿੰਦੇ ਐ... ਪਤਾ ਨਹੀਂ ਇਹ ਹਿੰਦੂ ਆਪਣੇ ਵਿਰੋਧੀਆਂ ਨੂੰ ਸਾੜਦੇ ਕਿਉਂ ਐ ? ਇਹ ਸਾੜਦੇ ਨੇ ਇਹਨਾਂ ਨੇ ਇੱਕ ਮੁੱਦਤ ਤੋਂ ਰਾਵਣ ਨੂੰ ਸਾੜਨ ਦਾ ਫੜ੍ਹਿਆ ਹੋਇਐ ਇਕ ਤਰੀਕਾ। ਜਿਊਂਦੇ ਜੀਅ ਕਿਸੇ ਜ਼ਾਲਮ ਦੇ ਸਾਹਮਣੇ ਹੋ ਕੇ ਕਿਸੇ ਨੇ ਅਬਦਾਲੀ ਦੀ ਅੱਖ 'ਚ ਅੱਖ ਪਾ ਕੇ ਦੇਖਿਆ ਸੀ ? ਕਿਸੇ ਨੇ ਨਾਦਰ ਸ਼ਾਹ ਦੇ ਨਾਲ ਦੋ ਹੱਥ ਕੀਤੇ ਸਨ ? ਉਸ ਵੇਲੇ ਇਹਨਾਂ ਦੇ ਵਿੱਚ ਸੱਤਿਆ ਨਹੀਂ ਹੁੰਦੀ। ਲੇਕਿਨ ਉਸ ਨੂੰ ਨੀਂਵਾਂ ਦਿਖਾਉਣ ਵਾਸਤੇ, ਉਸ ਨੂੰ ਸਜ਼ਾ ਦੇਣ ਵਾਸਤੇ, ਆਪਣੀ ਵਿਜੈ ਦਰਸਾਉਣ ਵਾਸਤੇ ਇਹ ਲੋਕ ਸਾੜਨ ਦਾ ਇਹ ਉਪਰਾਲਾ ਕਰਦੇ ਨੇ, ਔਰ ਇਸ ਭਾਵਨਾ ਦੇ ਅਧੀਨ ਇਹ ਜਦੋਂ ਵੀ ਮਾਰਨਗੇ, ਜਦੋਂ ਵੀ ਨਫ਼ਰਤਾਂ ਇਹਨਾਂ ਦੇ ਮਨਾਂ ਦੇ ਵਿੱਚ ਵੱਡੀਆਂ ਵੱਡੀਆਂ ਉੱਭਰਨਗੀਆਂ ਉਦੋਂ ਇਹ ਇਸੇ ਤਰ੍ਹਾਂ ਹੀ ਮਾਰਨਗੇ। ਅਸੀਂ ਹੁਣ ਇਹਨਾਂ ਦੀ ਨਫ਼ਰਤ ਦਾ ਮੁਕਾਬਲਾ ਨਫ਼ਰਤ ਦੇ ਨਾਲ ਨਈਂ ਕਰਨਾ। ਅਸੀਂ ਸਾਊ ਲੋਕ ਆਂ, ਅਸੀਂ ਗੁਰੂ ਦੇ ਵਸਾਏ ਹੋਏ ਲੋਕ ਆਂ। ਸਾਨੂੰ ਸਭ ਨੂੰ ਗੁਰੂ ਨੇ ਇਹ ਦੱਸਿਆ 'ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ...' ਅਸੀਂ ਸਾਰਿਆਂ ਦੇ ਸੱਜਣ ਆ। ਔਰ ਅਸੀਂ ਇਹਨਾਂ ਦੀਆਂ ਵੀ ਬੁਰਾਈਆਂ ਜਿਹੜੀਆਂ ਘਰ-ਘਰ ਗਈਆਂ, ਉਹਨਾਂ ਨੂੰ ਵੀ ਕੱਢਣੈ।

ਹੁਣ ਅਸੀਂ ਆਪਣੀ ਸਿੱਖੀ ਦੀ ਅਸਲ ਗੱਲ ਦੇ ਵੱਲ ਆਈਏ ਔਰ ਇਸ ਨੂੰ ਪ੍ਰਚਾਰਨ ਵਾਸਤੇ ਵੱਧ ਤੋਂ ਵੱਧ ਜੋਰ ਲਾਈਏ। ਸੱਚ ਇਹ ਹੈ ਕਿ ਅੱਜ ਸਾਡੇ ਕਵੀ ਔਰ ਸਾਡੇ ਜਿਹੜੇ ਲੋਕ ਕਵੀ ਨੇ... ਢਾਡੀ ਇਹ ਲੋਕ ਵਾਰਾਂ... ਅੱਜ-ਕੱਲ੍ਹ ਤੁਸੀਂ ਸੁਣੋਗੇ ਨਹੀਂ ਇਹੋ ਜਿਹੀਆਂ... ਉਹ ਹੁਣ ਮੁਗਲਾਂ ਦੀਆਂ ਵਾਰਾਂ... ਅਪ੍ਰਸੰਗਕ ਹੋ ਗੀਆਂ। ਉਹਨਾਂ ਦੇ ਜਿਹੜੇ ਜ਼ੁਲਮ ਕੀਤੇ ਸੀ, ਉਹ ਤਾਂ ਬੌਣੇ ਈਂ ਰਹਿ ਗਏ। ਇੱਕ ਜ਼ੁਲਮ ਦੀ ਕਹਾਣੀ ਮੈਂ ਲਿਖੀ ਐ ਆਪਣੀ ਕਿਤਾਬ ਦੇ ਵਿੱਚ। ਫਿਰ ਮੈਂ ਉਸ ਦੇ ਉੱਤੇ ਹੈਡਿੰਗ ਲਾਇਐ ਕਿ ਐਡਾ ਵੱਡਾ ਜ਼ੁਲਮ ਸੀ ਜੀਹਦੇ ਸਾਹਮਣੇ ਔਰੰਗਜ਼ੇਬ ਵੀ ਸ਼ਰਮਸ਼ਾਰ ਸੀ। ਹੁਣ ਉਹ ਗੱਲਾਂ ਜਿਹੜੀਆਂ ਹਨ, ਲੋਕਾਂ ਦੇ ਸਾਹਮਣੇ ਲਿਆਉਣੀਆਂ ਪੈਣਗੀਆਂ। ਸੰਸਾਰ ਦੇ ਇਸ ਹਿੰਦੁਸਤਾਨ ਦੇ ਵਿੱਚ ਸਾਊ ਬੰਦੇ ਹੋਣਗੇ... ਇਹ ਸਾਰੇ ਨੀਂ ਇਹੋ ਜਿਹੇ

ਹੁੰਦੇ... ਬਈ ਸਾਰੇ ਦੇ ਸਾਰੇ ਈਂ... ਉਹਨਾਂ ਦੇ ਨਾਲ ਰਲੇ ਹੋਏ ਆ...। ਔਰ ਸਾਡੇ ਖ਼ੂਨ ਪੀਣ ਵਾਸਤੇ ਉਤਾਵਲੇ ਉਹ ਹਨ, ਜਿਹੜੇ ਮੈਨੇਜ ਕਰ ਰਹੇ ਆ ਪਿੱਛੇ ਬੈਠ ਕੇ ਉਹ ਹਨ, ਲੇਕਿਨ ਦੂਸਰੇ ਲੋਕ ਨਹੀਂ ਹਨ। ਉਹਨਾਂ ਤੱਕ ਸਾਨੂੰ ਪਹੁੰਚ ਕਰਨੀ ਪਏਗੀ, ਆਪਣੀ ਭਾਵਨਾ ਦੱਸਣੀ ਪਏਗੀ। ਆਪਣੀ ਸਿੱਖੀ ਦਾ ਜੋ ਰਸਮੋਂ ਰਿਵਾਜ ਹੈ, ਜੋ ਸਾਡੇ ਗੁਰੂ ਦਾ ਬਿਰਦ ਹੈ, ਉਹਨਾਂ ਦੇ ਸਾਹਮਣੇ ਲਿਆਉਣਾ ਪਵੇਗਾ। ਔਰ ਫਿਰ ਸੰਸਾਰ ਦੇ ਤਖ਼ਤੇ ਦੇ ਉੱਤੇ ਨਸ਼ਰ ਕਰਨਾ ਪਏਗਾ।

ਸੰਤ ਬਾਬਾ ਜਰਨੈਲ ਸਿੰਘ ਨੇ ਵੱਡਾ ਗੁਨਾਹ ਇੱਕ ਹੋਰ ਕੀ ਕੀਤਾ ਸੀ, ਜੀਹਦੇ ਬਾਰੇ ਆਪਾਂ ਕਹਿਨੈ ਆ ਕਿ ਝਗੜਾ ਕਾਹਦੈ... ਉਨ੍ਹਾਂ ਦੀ ਵਿਚਾਰਧਾਰਾ ਸੀ... ਉਹ ਜਾਣਦੇ ਸਨ ਕਿ ਇਹ ਜ਼ੁਲਮ ਕਿਸੇ ਵੀ ਲੋਕਾਂ ਦੇ ਉੱਤੇ ਕਿਸੇ ਤਰ੍ਹਾਂ ਨਹੀਂ ਹੋ ਸਕਦੈ ਜਿੰਨੀ ਦੇਰ ਤੱਕ ਜਿਹੜੇ ਉਨ੍ਹਾਂ ਲੋਕਾਂ ਦੇ ਲੀਡਰ ਹਨ... ਉਹ ਅੰਦਰੋਂ ਅੰਦਰੀ ਇਹਨਾਂ ਨਾਲ ਮਿਲੇ ਨਾ ਹੋਣ। ਇਹ ਵਿਚਾਰ ਸਮਝਣ ਵਾਸਤੇ ਕਈ ਸਦੀਆਂ ਕਈ ਮੁਲਕਾਂ ਨੂੰ ਲੱਗ ਗਈਆਂ ਅਤੇ ਉਹ ਸਮਝ ਨਹੀਂ ਸਕੇ ਕਿ ਅਸਲ ਦੇ ਵਿੱਚ ਸਾਡੇ ਉੱਤੇ ਜ਼ੁਲਮ ਕਿਉਂ ਹੋ ਰਿਹੈ... ਸੰਤ ਬਾਬਾ ਜਰਨੈਲ ਸਿੰਘ ਆਪਣੇ ਅਧਿਆਤਮਕ ਬਲ ਦੇ ਨਾਲ ਈ ਜਾਣਦੇ ਸਨ ਕਿ ਆਹ ਭਾਵਨਾ ਇੱਥੇ ਚੱਲ ਰਹੀ ਐ, ਔਰ ਇਹਨਾਂ ਲੋਕਾਂ ਦੇ ਹੁੰਦਿਆਂ ਅਜ਼ਾਦ ਨਹੀਂ ਰਹਿ ਸਕਦੇ... ਔਰ ਉਹਨਾਂ ਨੇ ਸਾਰਿਆਂ ਤੋਂ ਵੱਡਾ ਪਰਉਪਕਾਰ ਜੋ ਸਿੱਖਾਂ ਦੇ ਉੱਤੇ ਕੀਤਾ ਸੀ, ਉਹ ਸੀ ਕਿ ਉਹਨਾਂ ਲੀਡਰਾਂ ਤੋਂ ਨਿਜਾਤ ਦਿਵਾਈ। ਅੱਜ ਤੁਸੀਂ ਦੇਖ ਰਹੇ ਹੋ। ਅੱਜ ਅਨੇਕਾਂ ਸੰਤ... ਭੱਜੇ ਫਿਰਦੇ ਐ... ਸੜਕਾਂ ਦੇ ਉੱਤੇ ਈ। ਔਰ ਊਲ-ਜਲੂਲ ਬਿਆਨ ਦਿੰਦੇ ਹੋਏ ਚਾਹੁੰਦੇ ਹਨ ਕਿ ਜਮਹੂਰੀਅਤ ਉਸੇ ਤਰ੍ਹਾਂ ਬਣੀ ਰਹੇ... ਇਸੇ ਤਰ੍ਹਾਂ ਬਣੀ ਰਹੇ, ਘੱਟੋ ਘੱਟ ਜ਼ਰੂਰ ਉਹਨਾਂ ਦੀ ਸੇਵਾ ਪਾਣੀ ਚੱਲਦੇ ਰਹਿਣ।

ਸੋ, ਇਹ ਹਨ ਸਾਰੀਆਂ ਗੱਲਾਂ ਜਿੰਨਾਂ ਦੇ ਉੱਤੇ ਆਪਣੀ ਕੌਮ ਨੂੰ ਧਿਆਨ ਦੇਣਾ ਪਏਗਾ, ਜਿੰਨ੍ਹਾਂ ਦੇ ਕਰਕੇ ਸੰਤ ਜਰਨੈਲ ਸਿੰਘ ਇੱਕ ਮਹਾਨ ਸ਼ਹੀਦ ਹੋਏ... ਇੱਕ ਮਹਾਨ ਹਸਤੀ ਸਨ, ਉਨ੍ਹਾਂ ਦੀ ਆਪਣੀ ਵਿਲੱਖਣ ਸੋਚ ਸੀ, ਔਰ ਉਨ੍ਹਾਂ ਦੀ ਸੋਚ ਵਰਗੀ ਸੋਚ ਕਈ ਸਦੀਆਂ ਤੋਂ ਅਸੀਂ ਇਸ ਮੰਜ਼ਲ ਦੇ ਵਿੱਚ ਨਹੀਂ ਦੇਖੀ, ਔਰ ਅਸੀਂ ਉਹਨਾਂ ਨੂੰ ਦੁਸ਼ਮਣ ਦੀ ਚਾਲ ਨੂੰ ਪ੍ਰਵਾਨ ਨਹੀਂ ਕਰਨਾ। ਅਸੀਂ ਉਨ੍ਹਾਂ ਦੇ ਬਾਰੇ ਜੋ ਭੰਡੀ ਪ੍ਰਚਾਰ ਚੱਲ ਰਿਹੈ, ਉਸ ਨੂੰ ਪ੍ਰਵਾਨ ਨਹੀਂ ਕਰਨਾ। ਅਸੀਂ ਬਾਬਿਆਂ ਦੇ ਬਾਰੇ ਸਾਰਾ ਕੁਝ ਜਾਣਦੇ ਐ, ਔਰ ਉਨ੍ਹਾਂ ਦਾ ਜੀਵਨ ਸਾਰੀ ਦੁਨੀਆਂ ਦੇ ਸਾਹਮਣੇ ਬੀਤਿਆ, ਹਜ਼ਾਰਾਂ ਲੋਕ ਹਰ ਵਕਤ ਉਨ੍ਹਾਂ ਨੂੰ ਦੇਖਦੇ ਸਨ, ਤੁਸੀਂ ਸਾਰਿਆਂ ਨੇ ਬੜਾ ਪਿਆਰ ਕੀਤੈ ਉਹਨਾਂ ਨੂੰ... ਉਹਨਾਂ ਨੇ ਵੀ ਆਪਾਂ ਸਾਰਿਆਂ ਨੂੰ ਬਹੁਤ ਜ਼ਿਆਦਾ ਪਿਆਰ ਕੀਤੈ। ਇਹੋ ਜਿਹੇ ਇਨਸਾਨ ਦਾ ਇੱਕ ਹੁਣ 24 ਸਾਲ ਹੋਗੇ ਸ਼ਹੀਦ ਹੋਇਆਂ ਨੂੰ, ਹੁਣ ਅਸੀਂ ਇੱਕ ਪੁਰਬ ਮਨਾਈਏ, ਅਸੀਂ ਵੱਡਾ

ਸੰਕਲਪ ਕਰੀਏ... ਅਸੀਂ ਸਾਰੇ ਦੇ ਸਾਰੇ ਰਲ ਕੇ ਕਹੀਏ ਕਿ ਐਂਤਕੀ ਦਾ ਸਾਲ ਇਹਨਾਂ ਦੇ ਜ਼ੁਲਮਾਂ ਨੂੰ ਨਸ਼ਰ ਕਰਨ ਉੱਤੇ ਬਿਤਾਵਾਂਗੇ। ਔਰ ਤੁਸੀਂ ਦੇਖੋਗੇ ਕਿ ਸਾਲ ਦੇ ਅੰਦਰ ਅੰਦਰ... ਇਹਨਾਂ ਨੂੰ ਸੇਕ ਲੱਗੇਗਾ, ਪਤਾ ਲੱਗ ਜਾਏਗਾ ਕਿ ਕਿਸ ਤਰ੍ਹਾਂ ਨਾਲ ਲੋਕਾਂ ਉੱਤੇ ਜ਼ੁਲਮ ਕਰੀਦੇ ਨੇ। ਔਰ ਦੂਸਰੀ ਗੱਲ ਬਈ ਜੇ ਹੁਣ ਕੁਝ ਨਹੀਂ ਕਰੋਗੇ ਤਾਂ ਅਗਲੀ ਵਾਰ ਤੁਹਾਡੀ ਨਸਲ ਇੱਕ ਮਰਨ ਵਾਸਤੇ ਸ਼ਹੀਦੀਆਂ ਦੇਣ ਵਾਸਤੇ ਤਿਆਰ ਹੋ ਜੇ। ਇਹ ਸਾਨੂੰ ਕਤਈ ਪ੍ਵਾਨ ਨਹੀਂ।

ਵਾਹਿਗੁਰੂ ਦੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ।



ਇਹ ਸਨ ਸ.ਗੁਰਤੇਜ ਸਿੰਘ ਆਈ.ਏ.ਐੱਸ., ਜਿੰਨ੍ਹਾਂ ਨੇ ਸੰਤ ਜਰਨੈਲ ਸਿੰਘ ਦੀ ਰਾਜਨੀਤਕ ਵਿਲੱਖਣਤਾ ਅਤੇ ਉਨ੍ਹਾਂ ਦੀ ਸਖਸ਼ੀਅਤ ਵਿੱਚ ਲੁਕੇ ਸਿੱਖੀ ਪਿਆਰ ਨੂੰ ਸੰਗਤਾਂ ਨਾਲ ਸਾਂਝਿਆ ਕੀਤਾ ਅਤੇ ਨਾਲ ਹੀ ਭਾਰਤ ਸਰਕਾਰ ਦੇ ਰੋਲ ਨੂੰ ਸਪੱਸ਼ਟ ਕੀਤਾ, ਜਿਸ ਵਿੱਚ ਉਹ ਸੰਤ ਜਰਨੈਲ ਸਿੰਘ ਦੀ ਹਸਤੀ ਵਿੱਚ ਲੁਕੀ ਮਹਾਨਤਾ ਨੂੰ ਪਛਾਣ ਨਹੀਂ ਸਕੇ। ਹੁਣ ਤੁਹਾਡੇ ਸਾਹਮਣੇ ਖ਼ਾਲਸਾ ਪੰਥ ਦੇ ਦਰਵੇਸ਼ ਚਿੰਤਕ ਸੰਤਾਂ ਦੀ ਸਖਸ਼ੀਅਤ ਬਾਰੇ ਆਪਣੇ ਵਿਚਾਰ ਪਰਗਟ ਕਰਨਗੇ। ਸਾਡਾ ਇਹ ਮਹਾਨ ਸ਼ਾਇਰ ਕਦੇ-ਕਦੇ ਉਦਾਸ ਵੀ ਹੋ ਜਾਂਦੈ... ਜਦੋਂ ਉਹ ਇਸ ਉਦਾਸੀ ਵਿੱਚ ਦਸ਼ਮੇਸ਼ ਪਿਤਾ ਨੂੰ ਯਾਦ ਕਰਦਾ ਹੋਇਆ ਕਹਿੰਦਾ ਹੈ, 'ਤੂੰ ਬਹੁੜੀ ਕਲਗੀ ਵਾਲਿਆ, ਕੋਈ ਦੇਸ਼ ਨਾ ਸਾਡਾ, ਸੁਪਨਾ ਪੁਰੀ ਅਨੰਦ ਦਾ, ਹੋਇਆ ਦੂਰ ਦੁਰਾਡਾ।' ਮੈਂ ਇੱਥੇ ਤੁਹਾਡੇ ਸਾਹਮਣੇ, ਇਸ ਨਿਵੇਕਲੇ ਸ਼ਾਇਰ ਦੀ ਕਲਮ ਤੋਂ ਲਿਖੀਆਂ ਦੋ-ਚਾਰ ਸਤਰਾਂ ਸੁਣਾਉਣ ਦੀ ਖੁਸ਼ੀ ਲੈ ਰਿਹਾ ਹਾਂ। 'ਰੁੱਖ ਹੋਏ ਬੇਜ਼ਾਰ, ਹਵਾ ਬੇਦੀਨ ਹੈ, ਕਿਤੇ ਜੋ ਸੱਚ ਲਕੀਰ, ਉਹ ਅਦਿੱਸ ਮਹੀਨ ਹੈ।', 'ਗੁਰਬਿਨ ਜੀਨ ਬੀਰ ਜਦੋਂ ਰਣ ਖਾਸ ਦੇ, ਬੇਲਗਾਮ ਸਭ ਯੁੱਧ ਇਤਿਹਾਸ ਦੇ।' ਮੈਂ ਸਾਡੇ ਸਮਿਆਂ ਦੇ ਇਸ ਮਹਾਨ ਸ਼ਾਇਰ ਨੂੰ ਸੰਤਾਂ ਬਾਰੇ ਆਪਣੇ ਵਿਚਾਰ ਪਰਗਟ ਕਰਨ ਲਈ ਬੇਨਤੀ ਕਰਦਾ ਹਾਂ।



# ਕੌਮੀ ਬਿੰਬ ਸਿਰਜਣ ਵਾਲੀ ਅਨੁਭਵੀ ਹਸਤੀ




**ਸ. ਹਰਿੰਦਰ ਸਿੰਘ ਮਹਿਬੂਬ**

ਵਹਿਗੁਰੂ ਜੀ ਕਾ ਖ਼ਾਲਸਾ। ਵਹਿਗੁਰੂ ਜੀ ਫਤਹਿ।।

ਪਿਆਰੇ ਖ਼ਾਲਸਾ ਜੀ, ਮੈਂ ਸੰਤ ਜਰਨੈਲ ਸਿੰਘ ਦੀ ਵਿਲੱਖਣਤਾ ਬਾਰੇ, ਉਨ੍ਹਾਂ ਦੇ ਬੇਨਜ਼ੀਰ ਜੋ ਪੱਖ ਨੇ, ਉਨ੍ਹਾਂ ਦੀ ਕੋਮਲਤਾ ਬਾਰੇ, ਉਨ੍ਹਾਂ ਵਿੱਚ ਕਿੰਨੀ ਕੁ ਕੋਮਲਤਾ ਹੈ, ਕਿੰਨੀ ਕੁ ਮਿਠਾਸ ਹੈ। ਇਤਿਹਾਸ ਦੀ ਬਣਤਰ ਵਿੱਚ ਉਨ੍ਹਾਂ ਦਾ ਕਿੰਨਾ ਕੁ ਰੋਲ ਹੈ, ਇਹਦੇ ਬਾਰੇ ਅਤੇ ਉਨ੍ਹਾਂ ਦੀ ਸਖਸ਼ੀਅਤ ਦੇ ਤਿੰਨ ਚਾਰ ਹੋਰ ਪੱਖਾਂ ਬਾਰੇ... ਮੈਂ ਆਪਣੀ ਗੱਲ ਕਰਾਂਗਾ ਅਤੇ ਸਮੇਂ ਦਾ ਖਿਆਲ ਰੱਖਾਂਗਾ।

ਪਿਆਰੇ ਖ਼ਾਲਸਾ ਜੀ, ਗੁਰਤੇਜ ਸਿੰਘ ਜੀ ਆਈ.ਏ.ਐੱਸ. ਸਿੱਖ ਪੰਥ ਦੇ ਮਹਾਨ ਵਿਦਵਾਨ ਹਨ... ਖ਼ਾਲਸਾ ਪੰਥ ਨੇ ਉਹਨਾਂ ਨੂੰ ਪ੍ਰੋਫੈਸਰ ਪ੍ਰਵਾਨ ਕੀਤਾ ਹੋਇਆ ਹੈ... ਉਨ੍ਹਾਂ ਨੇ ਜਿਹੜਾ 'ਇਲਸਟਰੇਟਿਡ ਵੀਕਲੀ' ਦੇ ਵਿੱਚ ਜੋ ਲੇਖ ਲਿਖਿਆ ਸੀ ਅਤੇ ਜਿਸ ਦਾ ਉਹਨਾਂ ਨੇ ਮੇਰੇ ਤੋਂ ਪਹਿਲਾਂ ਜ਼ਿਕਰ ਵੀ ਕੀਤਾ ਹੈ। ਮੈਂ ਉਸ ਲੇਖ ਨੂੰ ਜਦੋਂ ਪੜ੍ਹਿਆ ਤਾਂ ਮੇਰੀ ਸੰਤ ਜਰਨੈਲ ਸਿੰਘ ਦੇ ਵਿੱਚ ਬਹੁਤ ਜਿਆਦਾ ਦਿਲਚਸਪੀ ਪੈਦਾ ਹੋਈ। ਉਹਦੇ ਵਿੱਚ ਇਨ੍ਹਾਂ ਨੇ ਇਹ ਵੀ ਆਖਿਆ ਸੀ ਕਿ ਜੇ ਸੰਤ ਜਰਨੈਲ ਸਿੰਘ ਨੂੰ ਸ਼ਹੀਦ ਕਰ ਦਿੱਤਾ ਗਿਆ ਤਾਂ ਪੰਥ ਦਾ ਇਤਿਹਾਸ ਇਹ ਨਹੀਂ ਰਹੇਗਾ। ਇਹਦੀ ਤਕਦੀਰ... ਇਹਦਾ ਮਕਸਦ... ਇਹਦੀਆਂ ਮੰਜ਼ਲਾਂ ਬਦਲ ਜਾਣਗੀਆਂ। ਮੈਂ ਇਹ ਵੀ ਕਹਿਣਾ ਚਾਹੁੰਨੈ... ਉਦੋਂ ਖੁਸ਼ਵੰਤ ਸਿੰਘ ਇਸ ਮੈਗਜ਼ੀਨ ਦਾ ਐਡੀਟਰ ਨਹੀਂ ਸੀ।

ਮੈਂ ਉਨ੍ਹਾਂ ਦਿਨਾਂ ਵਿੱਚ ਸੰਤਾਂ ਦੀਆਂ ਗੱਲਾਂ ਬਹੁਤ ਸੁਣ ਰਿਹਾ ਸੀ। ਉਹ

ਗੱਲਾਂ, ਜਿਵੇਂ ਕਿ ਪਹਿਲੇ ਸਪੀਕਰ ਜਸਪਾਲ ਸਿੰਘ ਨੇ ਦੱਸਿਆ ਅਲੱਗ-ਅਲੱਗ ਤਰੀਕੇ ਨਾਲ ਆ ਰਹੀਆਂ ਸਨ। ਮੇਰੀ ਵੱਡੀ ਦਿਲਚਸਪੀ ਸੰਤਾਂ ਵਿੱਚ ਉਦੋਂ ਪੈਦਾ ਹੋਈ, ਜਦੋਂ ਮੈਂ ਵੇਖਿਆ ਕਿ ਫੌਜ ਦਾ ਇੱਕ ਵੱਡਾ ਅਫ਼ਸਰ ਸੁਬੇਗ ਸਿੰਘ, ਆਪਣੀ ਮਾਣਮੱਤੀ ਨੌਕਰੀ ਨੂੰ ਤਿਲਾਂਜਲੀ ਦੇ ਕੇ, ਯਾਨਿ ਠੁਕਰਾ ਕੇ ਇੱਕ ਦਰਵੇਸ਼ ਦੀ ਸੇਵਾ ਦੇ ਵਿੱਚ ਹਾਜ਼ਰ ਹੋਇਆ ਹੈ... ਜਿਸ ਨੇ ਸੰਤਾਂ ਦੇ ਆਦਰਸ਼ਾਂ ਨੂੰ ਪ੍ਰਵਾਨ ਕੀਤਾ ਹੈ। ਮੈਂ ਇੱਥੇ ਬਹੁਤ ਨਿਮਰਤਾ ਨਾਲ ਕਹਿ ਰਿਹਾ ਹਾਂ ਕਿ ਮੈਂ ਗੁਰਬਾਣੀ ਦਾ ਲਗਾਤਾਰ ਕਈ ਤਰੀਕਿਆਂ ਦੇ ਨਾਲ ਅਧਿਐਨ ਕੀਤਾ। ਮੈਂ ਜੋ ਟਕਸਾਲ ਦੀ ਗੁਰਬਾਣੀ ਦੀ ਵਿਆਖਿਆ ਹੈ, ਮੇਰੀ ਗੁੱਸੇ ਵਾਲੀ ਕੋਈ ਗੱਲ ਨਹੀਂ ਹੈਗੀ, ਟਕਸਾਲ ਦੀ ਜਿਹੜੀ ਗੁਰਬਾਣੀ ਦੀ ਵਿਆਖਿਆ ਹੈ, ਉਸ ਤੋਂ ਮੈਂ ਜ਼ਿੰਦਗੀ ਦੇ ਵਿੱਚ ਉਸ ਤੋਂ ਮੈਂ ਬਹੁਤਾ ਪ੍ਰਭਾਵਿਤ ਨਹੀਂ ਕਦੇ ਵੀ ਹੋਇਆ। ਮੈਂ ਮੰਨਦਾ ਹਾਂ ਕਿ... ਇਸ ਕਰਕੇ ਮੈਂ ਇਸ ਨੁਕਤੇ ਤੋਂ ਸੰਤ ਜਰਨੈਲ ਸਿੰਘ ਦੇ ਵਿੱਚ ਮੇਰੀ ਪਹਿਲਾਂ ਪਹਿਲਾਂ ਬਹੁਤੀ ਦਿਲਚਸਪੀ ਨਹੀਂ ਸੀ ਤੇ... ਕੁਝ ਦੂਰ ਸੀ ਮੇਰੀ ਮਾਨਸਿਕਤਾ ਉਨ੍ਹਾਂ ਤੋਂ। ਲੇਕਿਨ ਜਦੋਂ... ਸਮਾਂ ਆਇਆ ਤਾਂ ਮੇਰੇ 'ਤੇ ਉਨ੍ਹਾਂ ਦਾ ਬਹੁਤ ਅਸਰ ਹੋਇਆ... ਮੇਰੀ ਦਿਲਚਸਪੀ ਦਾ ਇੱਕ ਹੋਰ ਧੁਰਾ ਫਿਰ ਜਾਗਿਆ। ਉਹ ਧੁਰਾ ਦਿਲਚਸਪੀ ਦਾ ਇਹ ਸੀ ਕਿ ਜਦੋਂ ਅੰਮ੍ਰਿਤਸਰ ਦੇ ਵਿੱਚ... ਨਿਰੰਕਾਰੀ ਕਾਂਡ ਹੋਇਆ ਤੇ ਉਹਦੇ ਵਿੱਚ ਫੌਜਾ ਸਿੰਘ ਸਮੇਤ... ਕਈ ਸਿੰਘ ਸ਼ਹੀਦ ਹੋਏ ਅਤੇ ਅਦਾਲਤਾਂ ਨੇ... ਸੰਸਾਰੀ ਅਦਾਲਤਾਂ ਨੇ ਉਸ ਨੂੰ ਯਾਨਿ ਅਣਡਿੱਠ ਕੀਤਾ ਇਨਸਾਫ ਨੂੰ। ਪਹਿਲੀ ਵਾਰ ਹਿੰਦੁਸਤਾਨ ਦੇ ਇਤਿਹਾਸ ਵਿੱਚ... ਯਾਨਿ ਅਦਾਲਤੀ ਇਤਹਾਸ ਵਿੱਚ... ਜਿਸ ਨੂੰ ਸੰਤ ਦੁਨੀਆਵੀ ਅਦਾਲਤਾਂ ਕਿਹਾ ਕਰਦਾ ਸੀ, ਉਸ ਨੇ ਨੰਗੇ ਚਿੱਟੇ ਦਿਨ ਦੇ ਇਸ ਕਤਲ ਨੂੰ ਯਾਨਿ ਬੜੀ ਢੀਠਤਾ ਦੇ ਨਾਲ ਰੱਦ ਕੀਤਾ ਸੀ

ਉਸ ਵੇਲੇ... ਕੁਝ ਦਿਨਾਂ ਬਾਅਦ ਈ ਜਥੇਦਾਰ ਜਗਦੇਵ ਸਿੰਘ ਤਲਵੰਡੀ ਦੇ ਕਰੀਬੀ ਰਿਸ਼ਤੇਦਾਰ ਦੀ ਮੌਤ ਹੋ ਗਈ। ਉਨ੍ਹਾਂ ਦੀ ਯਾਦ ਵਿੱਚ ਭੋਗ ਉੱਤੇ ਵੱਡਾ 'ਕੱਠ ਹੋਇਆ। ਉੱਥੇ ਸੰਤ ਜਰਨੈਲ ਸਿੰਘ ਵੀ ਮੌਜੂਦ ਸੀ। ਉੱਥੇ ਸੰਤਾਂ ਨੇ ਆਖਿਆ 13 ਬੰਦੇ ਗੁਰਸਿੱਖ ਦਿਨ ਦਿਹਾੜੇ ਕਤਲ ਕੀਤੇ ਗਏ ਪਰ ਅਦਾਲਤਾਂ ਨੇ ਕੋਈ ਧਿਆਨ ਨਹੀਂ ਦਿੱਤਾ। ਗੌਰਮਿੰਟ ਨੇ ਉਨ੍ਹਾਂ ਨੂੰ ਬਚਾਉਣ ਲਈ ਪੂਰੀ ਕੋਸ਼ਿਸ਼ ਕੀਤੀ। ... ਉਹ ਕੁਰਲਾਇਆ ਪਹਿਲੀ ਵਾਰ... ਪਹਿਲੀ ਵਾਰ ਸੰਤ ਜਰਨੈਲ ਸਿੰਘ ਨੇ ਇੱਕ ਅੰਦਰਲੀ ਜਿਹੜੀ ਵੇਦਨਾ ਹੁੰਦੀ ਹੈ... ਉਹ ਵੇਦਨਾ ਪ੍ਰਗਟ ਕੀਤੀ। ਸੰਤਾਂ ਦੇ ਅੰਦਰ ਇੱਕ ਅਥਾਹ ਵੇਦਨਾ ਸੀ, ਕੁਰਲਾਹਟ ਵਰਗੀ ਵੇਦਨਾ ਸੀ, ਉਹਦੇ ਵਿੱਚ ਉਸ ਨੇ ਆਖਿਆ ਕਿ... ਐਨੇ ਸਿੱਖਾਂ ਦੇ ਬੈਠਿਆਂ... ਗੌਰਮਿੰਟ ਦੇ ਬੈਠਿਆਂ... ਇਹ ਜਿਹੜੀ ਬੇਇਨਸਾਫੀ ਆ ਇਹਦੇ ਹੁੰਦਿਆਂ, ਮੈਂ ਇਹ ਨਹੀਂ ਸਮਝਦਾ ਕਿ... ਪੰਥ ਦਾ ਕਦੇ ਭਲਾ ਹੋਵੇਗਾ, ਪੰਥ ਵੱਡੇ

ਸੰਕਟਾਂ ਦੇ ਵਿੱਚ ਸਰਸ਼ਾਰ ਹੋਣ ਵਾਲਾ ਹੈ, ਇਹ ਉਸ ਨੇ ਕਿਹਾ। ਉਸ ਨੇ ਜਦੋਂ ਇਹ ਆਖਿਆ ਤਾਂ ਉਸ ਵੇਲੇ ਦਾ ਪੰਜਾਬ ਦਾ ਚੀਫ਼ ਮਨਿਸਟਰ (ਪ੍ਰਕਾਸ਼ ਸਿੰਘ ਬਾਦਲ), ਉਦੋਂ ਉਸ ਨੂੰ ਐਨਾ ਘਮੰਡ ਨਹੀਂ ਸੀ, ਅੱਜ ਨਾਲੋਂ ਘੱਟ ਸੀ, ਉਸ ਨੇ ਸੰਤ ਜਰਨੈਲ ਸਿੰਘ ਨੂੰ ਝਿੜਕੀ ਮਾਰੀ। ਉਨ੍ਹਾਂ ਲਈ ਇੱਕ ਬੜਾ ਅੱਪਵਾਦ ਸ਼ਬਦ ਵੀ ਵਰਤਿਆ, ਜਿਹੜਾ ਮੈਂ ਇੱਥੇ ਦੱਸਣਾ ਨਹੀਂ ਚਾਹੁੰਦਾ। ਉਸ ਮੁੱਖ ਮੰਤਰੀ ਨੇ ਕਿਹਾ, ਤੂੰ ਜਾਨੀ ਜਾਨ ਐ ? ਤੈਨੂੰ ਕੀ ਪਤਾ, ਕਹਿੰਦਾ... ਤੂੰ ਜਾਨੀ ਜਾਨ ਐ ? ... ਸੰਤ ਜਰਨੈਲ ਸਿੰਘ ਨੇ ਜਵਾਬ ਦਿੱਤਾ, 'ਮੈਂ ਜਾਨੀ ਜਾਨ ਤਾਂ ਨਹੀਂ ਹੈਗਾ ਪਰ... ਆਪਣੇ ਪੁਰਾਣੇ ਸਮੇਂ ਨੂੰ ਭੁਲਾ ਕੇ ਜੋ ਤੁਸੀਂ ਅਣਡਿੱਠ ਕਰ ਰਹੇ ਹੋ, ਆਪਣੀਆਂ ਪੁਰਾਣੀਆਂ ਬਹਾਦਰੀਆਂ ਨੂੰ ਭੁੱਲ ਗਏ ਹੋ... ਤੁਸੀਂ, ਇਸ ਅਣਗਹਿਲੀ ਵਿੱਚੋਂ ਤੁਸੀਂ ਭੈੜੇ ਨਤੀਜੇ ਹੀ ਪੈਦਾ ਕਰ ਸਕੋਗੇ। ਇੱਕ ਚਸ਼ਮਦੀਦ ਗਵਾਹ ਦੇ ਰੂਪ ਵਿੱਚ ਮੈਂ ਸੰਤ ਜਰਨੈਲ ਸਿੰਘ ਦੀ ਇਹ ਗੱਲ ਸੁਣੀ... ਤਾਂ ਜ਼ਿੰਦਗੀ ਵਿੱਚ ਦੂਸਰੀ ਵਾਰ... ਉਨ੍ਹਾਂ ਦੇ ਵਿੱਚ ਮੇਰੀ ਦਿਲਚਸਪੀ ਹੋਰ ਵਧ ਗਈ।

ਹੋਰ ਵੀ ਕਈ ਗੱਲਾਂ ਸੁਣੀਆਂ ਸੀ। ਕਈ ਪੌਜ਼ਟਿਵ (ਹਾਂ ਪੱਖੀ) ਵੀ... ਮੈਂ ਵੀ ਮੰਨਦੈ... ਜਿਸ ਤਰ੍ਹਾਂ ਜਸਪਾਲ ਸਿੰਘ... ਪਹਿਲਾਂ ਪੌਜ਼ਟਿਵ ਨਈਂ ਸੀ... ਫਿਰ ਹੌਲੀ-ਹੌਲੀ ਪ੍ਰੈੱਸ ਦੀਆਂ ਕਈ ਬੇਵਕੂਫੀਆਂ ਤੋਂ ਬਾਅਦ ਯਾਨਿ ਹਿੰਦੁਸਤਾਨੀ ਅਦਾਲਤਾਂ ਦਾ ਇਨਸਾਫ਼ ਦੇਖਣ ਤੋਂ ਬਾਅਦ, ਫਿਰ ਮੇਰੇ ਮਨ ਵਿੱਚ ਵੀ ਆਇਆ ਵਾਰਸ ਸ਼ਾਹ ਦੀ ਸਤਰ ਦੇ ਵਿੱਚ... ਕਿ, 'ਚਲੋ ਵੇਖੀਏ ਉਸ ਮਸਤਾਨੜੇ ਨੂੰ, ਜਿਸ ਦੀ ਤ੍ਰਿੰਝਣਾਂ ਵਿੱਚ ਧਾਕ ਪੈਂਦੀ', ਇਹ ਵਾਰਸ ਸ਼ਾਹ ਦੀਆਂ ਲਾਈਨੈ...। ਮੈਂ ਇਸੇ ਵਿੱਚ ਕਿਹਾ, 'ਚੱਲੋਂ ਵੇਖੀਏ ਉਸ ਮਸਤਾਨੇ ਨੂੰ...', ਤੇ ਮੈਂ ਸੋਚਿਆ ਕਿ ਨਾਲੇ ਮਨਮੋਹਨ ਸਿੰਘ ਦਾ, ਟੀਕਾ ਗੁਰੂ ਗ੍ਰੰਥ ਸਾਹਿਬ ਦਾ, ਜੋ ਅੱਠ ਜਿਲਦਾਂ ਦੇ ਵਿੱਚ ਛਾਪਿਆ ਗਿਆ ਹੈ, ਉਹਨੂੰ ਵੀ ਅੰਮ੍ਰਿਤਸਰ ਤੋਂ ਲੈ ਆਵਾਂਗਾ।

ਸੋ ਮੈਂ, ਜਦੋਂ ਅੰਮ੍ਰਿਤਸਰ ਗਿਆ। ਮੈਂ 7 ਜਿਲਦਾਂ ਖਰੀਦ ਲਈਆਂ... ਅੱਠਵੀਂ ਜਿਲਦ ਉਦੋਂ ਮਿਲੀ ਨੀਂ ਸੀ। 7 ਜਿਲਦਾਂ ਕੱਪੜੇ 'ਚ ਲਪੇਟ ਕੇ ਮੈਂ ਸਿਰ 'ਤੇ ਰੱਖ ਲਈਆਂ ... ਕਿਹਾ ਚਲੋ ਸੰਤ ਜਰਨੈਲ ਸਿੰਘ ਨੂੰ ਮਿਲ ਆਉਨੇ ਆ। ਸੰਤ ਜਰਨੈਲ ਸਿੰਘ ਉਦੋਂ ਇੱਕ ਗੇੜਾ ਕੱਢਦੇ ਹੁੰਦੇ ਸੀ ਹਰਿਮੰਦਰ ਸਾਹਿਬ ਦੇ ਉੱਤੋਂ ਦੀ। ਅਸਲ ਵਿੱਚ ਪਰਿਕਰਮਾ ਕਰਦੇ ਹੁੰਦੇ ਸੀ... ਗੇੜਾ ਲਫਜ਼ ਗਲਤ ਐ... ਪਰਿਕਰਮਾ ਕਰ ਰਹੇ ਸੀ। ਮੈਂ ਕਿਹਾ ਚਲੋ ਅਰਜ਼ ਕਰ ਲੈਨੇ ਆ...। ਮੈਂ ਦੇਖਣਾ ਚਾਹੁੰਦਾ ਸਾਂ ਕਿ ਇਹ ਬੰਦਾ ਕਿੱਥੇ ਕੁ ਖੜ੍ਹਾ ਹੈ। ਮੈਂ ਉਹਦੇ ਪਿੱਛੇ-ਪਿੱਛੇ ਤੁਰ ਪਿਆ...। ਸੰਤਾਂ ਦੇ ਨਾਲ 15 ਜਾਂ 16 ਹਥਿਆਰਬੰਦ ਬੰਦੇ ਚੱਲ ਰਹੇ ਸੀ। ਅਸੀਂ ਵੀ ਪਿੱਛੇ-ਪਿੱਛੇ ਤੁਰ ਪਏ। ਉਦੋਂ ਸੰਤ ਜੀ ਗੁਰੂ ਨਾਨਕ ਨਿਵਾਸ ਦੀ ਪੰਜਵੀਂ ਛੱਤ 'ਤੇ ਹੁੰਦੇ ਸੀ ਤੇ ਪੰਜਵੀਂ ਛੱਤ 'ਤੇ ਈ ਬੈਠੇ ਸੀ। ਚਲੋ, ਮੈਂ ਆਖਿਆ ਉਨ੍ਹਾਂ ਦੇ

ਪਿੱਛੇ ਪਿੱਛੇ ਜਾਨੇ ਆ। ...ਬੇਸ਼ੱਕ ਮੇਰੇ ਉਤੇ ਮੇਰੇ ਇਲਾਕੇ ਦਾ ਜੋਰ ਪੈ ਰਿਹਾ ਸੀ ਬਈ ਵੱਡੇ ਸੰਤਾਂ ਨੂੰ ਮਿਲਣ ਨੂੰ ਯਾਨਿ.. ਹਰਚੰਦ ਸਿੰਘ ਲੌਂਗੋਵਾਲ। ਪਰ ਮੈਂ ਕਿਹਾ ਨਹੀਂ ਪਹਿਲਾਂ ਉਨ੍ਹਾਂ ਦੇ ਦਰਸ਼ਨ ਕਰ ਲਈਏ... ਫਿਰ ਉਨ੍ਹਾਂ ਦੇ ਕਰ ਲਾਂਗੇ। ਤੇ ਮੈਂ ਪੰਜਵੀਂ ਛੱਤ ਦੇ ਉਤੇ ਆਪਣੀਆਂ ਗੁਰੂ ਗਰੰਥ ਸਾਹਿਬ ਦੀਆਂ ਜਿਲਦਾਂ ਸਿਰ ’ਤੇ ਚੱਕ ਕੇ ਚਲਿਆ ਗਿਆ। ਉੱਥੇ ਬਹੁਤ ਗੱਲਾਂ ਚੱਲ ਰਹੀਆਂ ਸੀ.........

ਸੰਤਾਂ ਦਾ ਜ਼ਿੰਦਗੀ ਨੂੰ ਵੇਖਣ ਦਾ ਇੱਕ ਵਿਸ਼ੇਸ਼ ਨਜ਼ਰੀਆ ਸੀ, ਜੋ ਗੁਰਬਾਣੀ ’ਤੇ ਅਧਾਰਤ ਸੀ। ਉਹ ਇਹ ਮਹਿਸੂਸ ਕਰਦੇ ਸਨ ਕਿ ਭਾਰਤ ਵਿੱਚ ਸਿੱਖਾਂ ਨੂੰ ਇਨਸਾਫ਼ ਨਹੀਂ ਮਿਲ ਰਿਹਾ। ਉਹ ਗੁਲਾਮ ਹਨ...। ਮੈਨੂੰ ਮਹਾਨ ਨਾਵਲਿਸਟ ਟਾਲਸਟਾਏ ਯਾਦ ਆਉਂਦੈ.. ਉਸ ਦਾ ਇੱਕ ਨਾਵਲ ‘ਵਾਰ ਐਂਡ ਪੀਸ’ ਤਾਂ ਬਹੁਤ ਹੀ ਮਹਾਨ ਹੈ। ‘ਆਨਾ ਕਾਰ ਨੇਨਾ’ ਨਾਵਲ ਵੀ ਬਹੁਤ ਵੱਡਾ ਨਾਵਲ ਹੈ। ਉਸ ਦੇ ਇੱਕ ਹੋਰ ਨਾਵਲ ਵਿੱਚ, ਔਰਤ ਦੀ ਪਵਿੱਤਰਤਾ ਦਾ ਝਗੜਾ ਚੱਲ ਰਿਹਾ ਹੈ। ਫੈਸਲਾ ਕਰਨ ਵਾਲੇ ਜੱਜ ਸੁੱਤੇ ਪਏ ਨੇ... ਅਤੇ ਉਨ੍ਹਾਂ ਦੀਆਂ ਅੱਖਾਂ ਮੀਚੀਆਂ ਹੋਈਆਂ ਨੇ। ਜੱਜ ਦੇ ਬਿਲਕੁਲ ਹੀ ਯਾਦ ਈ ਨਹੀਂ... ਏਦਾਂ ਹੀ ਸਾਡੇ ਨਾਲ ਇਨਸਾਫ਼ ਹੁੰਦੈ। ਸੰਤਾਂ ਨੇ ਉਦੋਂ ਠੀਕ ਹੀ ਕਿਹਾ ਸੀ ਕਿ ਦੁਨੀਆਵੀਂ ਅਦਾਲਤ ’ਤੇ ਮੇਰਾ ਵਿਸ਼ਵਾਸ਼ ਨਹੀਂ।

ਸੋ, ਹੁਣ ਮੈਂ ਇੱਕ ਜ਼ਰੂਰੀ ਨੁਕਤੇ ਵੱਲ ਆਉਦਾਂ। ਸੰਤ ਜਰਨੈਲ ਸਿੰਘ... ਜਦੋਂ ਅਕਾਲ ਤਖ਼ਤ ’ਤੇ ਚਲਿਆ ਗਿਆ। ਉਹਨੂੰ ਪਤਾ ਸੀ... ਬਈ ਮਿਲਟਰੀ ਹਮਲਾ ਕਰੇਗੀ... ਫੌਜ ਹਮਲਾ ਕਰੇਗੀ... ਉਹਨੂੰ ਪਤਾ ਸੀ। ਪਰ ਉਹ ‘ਟਰਾਂਸੈਂਡ’ (ਸਾਧਾਰਨ ਅਨੁਭਵ ਦੀ ਸੀਮਾ ਤੋਂ ਅੱਗੇ) ਕਰ ਚੁੱਕਿਆ ਸੀ। ਟਕਸਾਲ ਦੇ ਜਿਹੜੇ... ਫਰੀਦਕੋਟੀ... ਗਰੰਥ ਦੇ ਅਨੁਸਾਰ... ਅਰਥ ਨੇ। ਉਹ ਉਹਨਾਂ ਅਰਥਾਂ ਤੋਂ ‘ਟਰਾਂਸੈਂਡ’ ਕਰ ਚੁੱਕਿਆ ਸੀ। ਸੰਤ ਦੇ ਸਾਹਮਣੇ ਇੱਕੋ ਚੀਜ਼ ਸੀ... ਉਹ ਚੀਜ਼ ਸੀ... ਬਈ ਅੰਮ੍ਰਿਤ ਨੇ... ਦਸਾਂ ਪਾਤਸ਼ਾਹੀਆਂ ਦੀ ਜੋਤ ਨੇ... ਜਿਹੜੀ ਹੋਂਦ ਬਣਾਈ ਹੈ... ਜਿਹੜੀ ‘ਐਗਜਿਸਟੈਂਸ’ (ਹੋਂਦ) ਸਿਰਜੀ ਹੈ... ਉਹ ਕੇਵਲ ਉਹਦੇ ’ਤੇ ਈ ਇਕਾਗਰਚਿੱਤ ਸੀ। ਬਿਲਕੁਲ... ਇਹ ਕਈ ਵਾਰੀ ਐਂ ਈ ਹੁੰਦੈ। ਜਿਵੇਂ ਖਾਲੜਾ ਸਾਹਿਬ... ਜਸਵੰਤ ਸਿੰਘ ਸ਼ਹੀਦ ਹੋਏ ਨੇ, ਉਨ੍ਹਾਂ ਦੀ ਸ਼ਹੀਦੀ ਵੀ ਵੱਡੀ ਸੀ। ਭਾਵੇਂ ਉਹ ਕਿਸੇ ਜਥੇਬੰਦੀ ਨਾਲ ਤੁਅੱਲਕ ਰੱਖਦੇ ਸਨ ਪਰ ਜਦੋਂ ਸ਼ਹੀਦ ਹੋਏ... ਉਹ ਜਥੇਬੰਦੀ ਤੋਂ ‘ਟਰਾਂਸੈਂਡ’ ਕਰ ਗਏ ਸੀ। ਖਾਲੜਾ ਜੀ ਨੇ ਉਸ ਅਵਸਥਾ ਵਿੱਚ ਜ਼ਿੰਦਗੀ ਦੇ ਸਾਰੇ ਲਗਾਓ ਛੱਡ ਦਿੱਤੇ ਸੀ। ਸੰਤ ਜਰਨੈਲ ਸਿੰਘ ਭਾਵੇਂ ਕਿਸੇ ਆਰਗੇਨਾਈਜੇਸ਼ਨ (ਜਥੇਬੰਦੀ) ਨਾਲ ਸਬੰਧਤ ਸਨ, ਪਰ ਜਦੋਂ ਉਹ ਸ਼ਹੀਦ ਹੋਏ... ਉਹਨਾਂ ਲਈ ਸਾਰੇ ਰਿਸ਼ਤੇ ਬੇਮਾਅਨੇ ਹੋ ਗਏ। ਇੱਕ ਤਰ੍ਹਾਂ ਨਾਲ ਇਸ ਧਰਤੀ ਉੱਤੇ ਮਨੀ ਸਿੰਘ ਦੀ ਸ਼ਹਾਦਤ ਦਾ ਜ਼ਿਕਰ ਦੁਬਾਰਾ ਦੁਹਰਾਇਆ ਗਿਆ। ਜਿਵੇਂ ਕਿ ਸਿੱਖ

ਦੁਹਰਾਉਂਦੇ ਰਹਿੰਦੇ ਨੇ... ਸਾਕਾ ਨੀਲਾ ਤਾਰਾ ਵਿੱਚ ਵੀ ਸਿੱਖਾਂ ਨੇ ਚਮਕੌਰ ਦੀ ਜੰਗ ਦਾ ਸੀਨ, ਫਿਰ ਇੱਕ ਵਾਰੀ ਦੁਹਰਾ ਦਿੱਤਾ ਸੀ।

ਇਹ ਕੋਈ ਐਵੇਂ ਛੋਟੀ ਜਿਹੀ ਗੱਲ ਨਈਂ ਸੀ। ਸਿੱਖ ਆਪਣੇ ਇਤਿਹਾਸ ਨੂੰ ਵਾਰ-ਵਾਰ ਦੁਹਰਾਉਂਦੇ ਨੇ। ਇਹ ਬਹੁਤ ਸਾਫ਼ ਸੀ। ਸੰਤਾਂ ਦੇ ਸਾਹਮਣੇ ਸ਼ਹਾਦਤ ਸਮੇਂ ਸਿਰਫ਼ ਪੰਥ ਦੀ ਹੋਂਦ ਹੀ ਰਹਿ ਗਈ ਸੀ... ਉਹ ਹੋਂਦ ਜਿਹੜੀ ਗੁਰਬਾਣੀ ਨੇ ਬਣਾਈ ਸੀ... ਉਹ ਹੋਂਦ ਜਿਹੜੀ ਅੰਮ੍ਰਿਤ ਨੇ ਬਣਾਈ ਸੀ... ਉਹ ਹੋਂਦ ਜਿਹੜੀ ਪਹਿਲੇ ਪਾਤਸ਼ਾਹ ਤੋਂ ਦਸਵੇਂ ਪਾਤਸ਼ਾਹ ਤੱਕ ਅਨੇਕ ਕੁਰਬਾਨੀਆਂ ਨੇ ਬਣਾਈ ਸੀ। ਓਸ ਹੋਂਦ ਦੀ... ਸਿਰਜਣਾ ਈਂ ਉਹਨਾਂ ਦੇ ਸਾਹਮਣੇ ਸੀ। ...ਹੋ ਸਕਦੈ ਉਨ੍ਹਾਂ ਨੂੰ ਮੇਰੀ ਪੁਸਤਕ 'ਸਹਿਜੇ ਰਚਿਓ ਖਾਲਸਾ' ਦੀ ਪੂਰੀ ਸਮਝ ਵੀ ਨਾ ਆਵੇ। ਪਰ ਉਨ੍ਹਾਂ ਦਾ ਅਨੁਭਵ ਮੇਰੇ ਨਾਲੋਂ ਕਈ ਗੁਣਾ ਵੱਡਾ ਸੀ। ਕਿਤਾਬਾਂ ਨਾਲ ਕੋਈ ਬਹੁਤਾ ਫਰਕ ਨਹੀਂ ਪੈਂਦਾ... ਕਿਉਂਕਿ ਉਹ ਟੈਕਨੀਕਲ ਗੱਲਾਂ ਨੇ ਫਿਰ ਵੀ... ਅਸਲ ਵਿੱਚ ਆਦਮੀ ਦਾ ਅਨੁਭਵ ਵੱਡਾ ਹੁੰਦੈ। ਮੈਨੂੰ ਰਾਜੀਵ ਗਾਂਧੀ ਦੀ ਗੱਲ ਯਾਦ ਆਉਂਦੀ ਐ, ਜਦੋਂ ਉਹਨੇ ਨਵੰਬਰ '84 ਵਿੱਚ ਸਿੱਖਾਂ ਦੇ ਕਤਲੇਆਮ 'ਤੇ ਟਿੱਪਣੀ ਕਰਦਿਆਂ ਕਿਹਾ ਸੀ ਕਿ, 'ਜਦੋਂ ਕੋਈ ਵੱਡਾ ਦਰਖ਼ਤ ਡਿੱਗਦਾ ਹੈ... ਤਾਂ ਧਰਤੀ ਕੰਬਦੀ ਹੈ।' ਖ਼ਾਲਸਾ ਜੀ, ਇਹ ਇੱਕ ਮਾਨਸਿਕਤਾ ਹੈ... ਇੱਕ ਪ੍ਰਾਇਮ ਮਨਿਸਟਰ ਦੇ ਸ਼ਬਦ ਨਹੀਂ, ਏਹ... ਇੱਕ ਮਾਨਸਿਕਤਾ ਦੇ ਸ਼ਬਦ ਨੇ। ਸੰਤ ਨੂੰ ਇਸ ਕਿਸਮ ਦੀ ਮਾਨਸਿਕਤਾ ਦੇ ਅਨੇਕਾਂ ਰੂਪਾਂ ਦਾ ਪਤਾ ਸੀ। ਫਿਰ ਚਿੱਠੀ ਸਿੰਘਪੁਰਾ ਵਿੱਚ... ਜੋ ਸਿੱਖਾਂ ਦਾ ਕਤਲੇਆਮ ਹੋਇਆ... ਜਿਸ ਦਾ ਜ਼ਿਕਰ ਕਲਿੰਟਨ ਨੇ ਲਿਖਤੀ ਰੂਪ ਵਿੱਚ ਵੀ ਕੀਤਾ। ਜਦੋਂ ਉਹ ਇੰਡੀਆ ਦੇ ਦੌਰੇ 'ਤੇ ਆਇਆ ਸੀ। ਕਲਿੰਟਨ ਉਦੋਂ ਅਮਰੀਕਾ ਦਾ ਪ੍ਰੈਜ਼ੀਡੈਂਟ (ਰਾਸ਼ਟਰਪਤੀ) ਹੁੰਦਾ ਸੀ। ਉਸ ਦਿਨ ਉਹਨੇ ਓਪਨਲੀ (ਖੁੱਲ੍ਹੇ ਤੌਰ ਤੇ) ਵੀ ਕਿਹਾ ਸੀ... ਦਿੱਲੀ ਦੇ ਵਿੱਚ... ਬਈ ਮੇਰੇ ਆਉਣ 'ਤੇ ਕਿਵੇਂ ਕਤਲ ਕਰ ਦਿੱਤੇ ਗਏ ਨੇ...। ਜਿਸ ਦਾ ਜ਼ਿਕਰ ਬਹੁਤ ਖ਼ੂਬਸੂਰਤੀ ਦੇ ਨਾਲ ਜਸਟਿਸ ਅਜੀਤ ਸਿੰਘ ਬੈਂਸ ਨੇ ਆਪਣੇ ਪੈਂਫਲੈਂਟ ਦੇ ਵਿੱਚ ਕੀਤਾ ਹੈ।

ਜਸਟਿਸ ਬੈਂਸ ਨੇ ਆਪਣੀ ਲੰਬੀ... ਰਿਪੋਰਟ ਦੇ ਵਿੱਚ... ਜਿਹੜੀ ਪੋਲੀਟੀਕਲ ਵੀ ਹੈ... ਪਰ ਜਿਸ ਰਿਪੋਰਟ ਵਿੱਚ ਜਜ਼ਬਾ ਵੀ ਹੈ। ਇੱਕ ਜਸਟਿਸ ਹੋਣ ਦੇ ਬਾਵਜੂਦ... ਉਸ ਜਜ਼ਬੇ ਨੂੰ ਵੀ ਉਹਨਾਂ ਨੇ ਉਸ ਰਿਪੋਰਟ ਦੇ ਵਿੱਚ ਕਾਇਮ ਰੱਖਿਆ ਹੈ। ਤੇ ਦੂਸਰਾ ਹਿੱਸਾ (ਚਿਠੀ ਸਿੰਘਪੁਰਾ ਦਾ ਕਾਂਡ) ਵੀ ਬੇਸ਼ੱਕ (ਸੰਤ ਜੀ ਦੀ ਸ਼ਹਾਦਤ ਦੇ) ਬਾਅਦ ਵਿੱਚ ਹੋਇਆ..ਪਰ ਸੰਤ ਨੂੰ ਉਸ ਕਿਸਮ ਦੀ ਮਾਨਸਿਕਤਾ ਦਾ ਓਸ ਵੇਲੇ ਵੀ ਗਿਆਨ ਸੀ... ਇਹ ਮੇਰਾ ਖਿਆਲ ਆ। ਸੰਤਾਂ ਨੂੰ ਇਹੋ ਜਿਹੇ ਅਨੁਭਵਾਂ ਦਾ ਪਤਾ ਸੀ।

ਮੈਂ ਬੜੀ ਮਿਹਨਤ ਦੇ ਨਾਲ ਹਿਮਾਂਦਰੀ ਬੈਨਰਜੀ ਤੋਂ ਪੰਜ ਛੇ ਸਾਲ ਦੀ

ਮਿਹਨਤ ਦੇ ਨਾਲ ਉਹ ਲੇਖ ਪ੍ਰਾਪਤ ਕਰ ਲਿਆ... ਜਿਸ ਵਿੱਚ ਗੁਰੂ ਗੋਬਿੰਦ ਸਿੰਘ ਦੀ ਘੋਰ ਨਿੰਦਿਆ ਕੀਤੀ ਗਈ ਸੀ। ਇਹ ਲੇਖ 11 ਸਫ਼ੇ ਦਾ... 1911 ਵਿੱਚ ਰਵਿੰਦਰ ਨਾਥ ਟੈਗੋਰ ਨੇ ਲਿਖਿਐ...। ਟੈਗੋਰ ਉਦੋਂ ਕੋਈ ਛੋਟਾ ਜਿਹਾ ਬੱਚਾ ਨੀਂ ਸੀ। 51 ਸਾਲ ਦਾ ਸੀ... ਤੇ 1913 ਦੇ ਵਿੱਚ ਉਹਨੂੰ ਨੋਬਲ ਪ੍ਰਾਈਜ਼ ਮਿਲ ਗਿਆ ਸੀ। ਜਿਹੜੀ ਗੱਲ 51 ਸਾਲ ਦੀ ਉਮਰ ਵਿੱਚ ਬੰਦਾ ਕਹਿੰਦਾ... ਉਹ ਉਹਦੀਓ ਈਂ ਹੁੰਦੀ ਆ। ਬੇਸ਼ੱਕ ਉਹ... ਅੱਜ ਉਹ ਮੁਆਫ਼ੀ ਵੀ ਮੰਗ ਲਵੇ... 51 ਸਾਲ ਕਿਤੇ ਛੋਟੇ ਜਿਹੇ ਨੇ... 51 ਸਾਲ ਦਾ ਉਹ ਬੰਦਾ ਸੀ। ਉਸ ਵੇਲੇ ਉਹਨੇ ਲੇਖ ਲਿਖਿਆ ਸੀ... ਇੱਕ ਉਹਦੇ ’ਚ... ਨੁਕਤੇ ਤਾਂ ਬਹੁਤ ਨੇ... ਉਹ ਲੇਖ ਬਹੁਤ ਜ਼ਹਿਰ ਨਾਲ ਭਰਿਆ ਪਿਐ...। ਉਹ ਕਹਿੰਦੈ... ਗੁਰੂ ਗੋਬਿੰਦ ਸਿੰਘ ਨੇ ਸਭ ਤੋਂ ਵੱਡਾ ਪਾਪ ਇਹ ਕੀਤਾ... ਬਈ ਉਸ ਨੇ... ਯਾਨਿ... ਸਿੱਖਾਂ ਨੂੰ ਇੱਕ ਕਿਤਾਬ ਦੇ ਲੜ ਲਾ ਦਿੱਤਾ। ਇਹ ਉਹਨੇ... ਨੰਗੇ ਸ਼ਬਦਾਂ ਵਿੱਚ ਕਿਹਾ... ਊਂ ਨੀਂ ਕਿਹਾ... ਪੜ੍ਹ ਲਿਓ ਬੇਸ਼ੱਕ... ਅੰਗਰੇਜ਼ੀ ਦੇ ਵਿੱਚ ਲੇਖ ਆ...। ਬਈ ਇੱਕ ਤਾਂ ਇਹ ਗੱਲ ‘ਅਸਟੈਬਲਿਸ਼’ (ਸਥਾਪਤ) ਕੀਤੀ ਆ। ਦੂਸਰਾ ਉਹਨੇ ਇਹ ਕਿਹਾ ਬਈ... ਰਣਜੀਤ ਸਿੰਘ (ਮਹਾਰਾਜਾ) ਬਹੁਤ ਜ਼ਾਲਮ ਸੀ... ਐਨਾ ਜ਼ਾਲਮ ਦੁਨੀਆ ਦੇ ਵਿੱਚ ਬੰਦਾ ਈਂ ਨਹੀਂ ਹੈਗਾ। ਇਹ ਵੀ ਉਹਨੇ ‘ਅਸਟੈਬਲਿਸ਼’ (ਸਥਾਪਤ) ਕਰਨ ਦੀ ਕੋਸ਼ਿਸ਼ ਕੀਤੀ। ਹਾਲਾਂਕਿ ਰਣਜੀਤ ਸਿੰਘ ਵਿੱਚ ਕੋਈ ਹੋਰ ਨੁਕਸ ਲੱਭ ਸਕਦੇ ਆ ਅਸੀਂ... ਅਸੀਂ ਕਹਿ ਸਕਦੇ ਆ ਬਈ ਮੁਗ਼ਲ ਵਿਰਾਸਤ ਦੇ ਕਈ ਨੁਕਸ ਉਹਦੇ ਵਿੱਚ ਹੈਗੇ ਸੀ ਛੋਟੇ-ਛੋਟੇ। ਪਰ ਉਹਦੇ ਵਿੱਚ ਸਭ ਤੋਂ ਵੱਡੀ ਸਿਫ਼ਤ ਸੀ, ਉਹਦੇ ਰਾਜ ਵਿੱਚ ਇੱਕ ਬੰਦੇ ਨੂੰ ਵੀ ਫਾਂਸੀ ਨਈਂ ਹੋਈ ਸੀ। ਰਵਿੰਦਰ ਨਾਥ ਟੈਗੋਰ ਨੂੰ ਐਨਾ ਪੜ੍ਹਿਆ ਲਿਖਿਆ ਹੋਣ ਦੇ ਬਾਵਜੂਦ ਵੀ... ਐ ਨਈਂ ਬਈ ਉਹਨੂੰ ਪਤਾ ਨੀਂ ਹੋਣਾ... ਅੰਦਰ ਉਹੀ ਗੱਲ ਈ ਸੀ। ਉਹਨੇ ਇਹ ‘ਅਸਟੈਬਲਿਸ਼’ ਕੀਤਾ। ਇਸ ਲੇਖ ਦਾ ਪੂਰਨ ਸਿੰਘ ਦੇ ਉੱਤੇ ਬਹੁਤ ਅਸਰ ਪਿਆ। ਇਹਦਾ ਪੂਰਨ ਸਿੰਘ ਨੇ ਜੁਆਬ ਦੇਣ ਦੀ ਕੋਸ਼ਿਸ਼ ਕੀਤੀ, 1916 ਦੇ ‘ਮਾਡਰਨ ਰੀਵਿਊ’ ਵਿੱਚ। ਜਿਸ ਤਰੀਕੇ ਨਾਲ ਉਹਨੇ ਜਵਾਬ ਦਿੱਤਾ ਸੀ, ਜੁਆਬ ਮੇਰੇ ਪਸੰਦ ਨੀਂ ਆਇਆ। ਮੈਂ ਗੁਰਤੇਜ ਸਿੰਘ ਜੀ ਨੂੰ ਵੀ ਉਹਦੀ ਇੱਕ ਕਾਪੀ ਦਿੱਤੀ ਸੀ... ਮੈਂ ਕਿਹਾ ਬਈ ਤੁਸੀਂ ਜਵਾਬ ਦਿਓ... ਤੇ ਇਨ੍ਹਾਂ ਨੇ ਦਿੱਤਾ ਵੀ ਸੀ... ਮੇਰਾ ਖਿਆਲ ਆ। ਤੇ ... ਪਰ ਉਹ ਟੈਕਸਟ (ਲਿਖਤ) ਕਿਸੇ ਨੇ ਨਈਂ ਛਾਪਿਆ। ਮੈਂ ਕਹਿੰਦਾ ਸੀ... ਇੱਕ ਟੈਕਸਟ ਛਾਪੋ... ਸਾਡੇ ’ਤੇ ਕੋਈ ਇਹ ਤਾਂ ਨਈਂ ਇਲਜ਼ਾਮ ਆਵੇਗਾ। 1911 ’ਚ ਉਹ ਇਹ ਕਹਿੰਦੈ... 1913 ’ਚ ਨੋਬਲ ਪ੍ਰਾਇਜ਼ ਮਿਲਦਾ ਉਹਨੂੰ। ਛਾਪਣ ਦੀ ਕਿਸੇ ਨੇ ਜੁਰੱਅਤ ਈਂ ਨਈਂ ਕੀਤੀ... ਐਨੇ ਡਰਪੋਕ ਬੰਦੇ ਹੋ ਗਏ ਨੇ... ਜਦੋਂ ਆਵਦੇ ਕੋਲ ਰਾਜ ਨਾ ਹੋਵੇ ਤਾਂ ਬੰਦਾ ਡਰਪੋਕ ਹੋ ਈਂ ਜਾਂਦੈ... ਤੇ ਡਰਪੋਕ ਲੋਕਾਂ ਨੇ ਨਈਂ ਛਾਪਿਆ ਉਹ ਲੇਖ... ਜਿਹੜਾ

ਕਿ ਮੈਂ ਛੇ ਸਾਲਾਂ ਦੀ ਮਿਹਨਤ ਦੇ ਨਾਲ ਹਾਸਲ ਕੀਤਾ ਸੀ। ਮੈਨੂੰ ਹਿਮਾਂਦਰੀ ਬੈਨਰਜੀ ਨੇ ਅਟੈਸਟ ਕਰਕੇ ਦਿੱਤਾ ਸੀ ਇਹ ਲੇਖ, ਹਰੀ ਸਿਆਹੀ ਨਾਲ... ਬਈ ਇਹ ਹੂ ਬ ਹੂ ਉਹੀ ਲੇਖ ਐ। ਉਹ ਫੋਟੋ ਸਟੇਟ ਤਾਂ ਨਾ ਉਨ੍ਹਾਂ ਨੇ ਦਿੱਤਾ, ਕਿਉਂਕਿ ਵਰਕੇ ਖ਼ੁਰਦਰੇ ਹੋ ਚੁੱਕੇ ਸੀ, 1911 ਦੇ 'ਮਾਡਰਨ ਰੀਵਿਊ' ਦੇ...। ਵਰਕੇ ਬਹੁਤ... ਹੱਥ ਲਾਇਆ ਤੋਂ ਈ ਭੁਰਦੇ ਸੀ। ਫਿਰ ਉਨ੍ਹਾਂ ਨੇ ਆਖਿਆ... ਚੰਗਾ ਤੁਸੀਂ ਨਕਲ ਕਰ ਲਓ... ਉਹ ਕਹਿੰਦਾ ਮੈਂ ਅਟੈਸਟ ਕਰ ਦੂੰਗਾ। ਓਹਨੇ ਸਫ਼ੇ ਲਾ ਕੇ ਉਹਨਾਂ ਨੇ... ਉਹ ਜਿਹੜਾ ਲੇਖ ਸੀ ਅਟੈਸਟ ਕੀਤਾ... ਹੱਥ ਨਾਲ ਲਿਖਿਆ... ਬਾਅਦ 'ਚ ਓਨ੍ਹਾਂ ਅਟੈਸਟ ਕਰ ਦਿੱਤਾ...।

ਹਿਮਾਂਦਰੀ ਬੈਨਰਜੀ ਕੋਈ ਛੋਟਾ ਜਿਹਾ ਰਾਈਟਰ ਨਈਂ ਹੈਗਾ... ਹਿਸਟਰੀ ਦਾ ਬਹੁਤ ਵੱਡਾ ਲੇਖਕ ਐ... ਗੁਰਤੇਜ ਸਿੰਘ ਜੀ ਜਾਣਦੇ ਨੇ... ਉਹਦੇ ਕੋਲ ਅਨੇਕਾਂ ਲੋਕ ਜਾਂਦੇ ਨੇ... ਪੱਤਰਕਾਰ ਵੀ ਜਾਂਦੇ ਨੇ...। ਪੂਰਨ ਸਿੰਘ ਵਾਂਗ... ਮੈਂ ਵੀ ਜ਼ਿੱਦੀ ਆਦਮੀ ਆ, ਮੈਂ ਬੁਰੇ ਦੇ ਘਰ ਤੱਕ ਜਾਣ ਵਾਲਾ।

ਫਿਰ ਪਿਆਰੇ ਖ਼ਾਲਸਾ ਜੀ, ਜਦੋਂ ਕੋਈ ਪੈਗੰਬਰ ਦੀ ਨਿੰਦਿਆ ਕਰਦੈ, ਕਈ ਵਾਰੀ ਇਹ ਨਿੰਦਿਆ ਬਹੁਤ ਵੱਡੇ ਲੈਵਲ 'ਤੇ ਹੁੰਦੀ ਆ... ਇਹ ਕੋਈ ਨਵੀਂ ਗੱਲ ਨਈਂ ਹੈਗੀ। ਇੱਕ ਕਿਤਾਬ ਲਿਖੀ ਆ... ਇਹ ਮੈਂ ਪੜ੍ਹੀ ਆ 'ਸੈਟਾਨਕ ਵਰਸਜ਼' ਸਲਮਨ ਰਸ਼ਦੀ ਦੀ। ਇਹ ਮੈਂ ਪੜ੍ਹੀ ਆ... ਸਭ ਤੋਂ ਪਹਿਲਾਂ ਪੰਜਾਬ 'ਚ ਮੈਂ ਈਂ ਪੜ੍ਹੀ ਸੀ... ਹੋਰ ਕਿਸੇ ਨੇ ਨਈਂ ਸੀ ਪੜ੍ਹੀ... ਕਿਉਂਕਿ ਮਿਲਦੀ ਨੀਂ ਸੀ, ਪਾਬੰਦੀ ਲੱਗੀ ਹੋਈ ਸੀ ਇਸ ਕਿਤਾਬ 'ਤੇ। ਮੈਂ ਚੋਰੀਓ 'ਪਾਬੰਦੀ-ਸ਼ੁਦਾ' ਪੜ੍ਹੀ ਆ... ਮੈਂ ਮੰਨਦਾ। ਇਹ ਮੈਂ ਸਰਕਾਰ ਦਾ ਕਾਨੂੰਨ ਨਹੀਂ ਮੰਨਿਆ। ਉਹ 600 ਸਫ਼ੇ ਦੀ ਕਿਤਾਬ ਆ, ਸਫ਼ੇ ਜ਼ੁਬਾਨੀ ਓ ਈਂ ਯਾਦ ਹੈਗੇ। ਓਹਨੇ ਮੁਹੰਮਦ ਸਾਹਿਬ ਦੀ ਐਨੀ ਬੇਇੱਜ਼ਤੀ ਕੀਤੀ ਆ, ਸੱਚਮੁੱਚ ਉਹਨੇ ਮੁਹੰਮਦ ਸਾਹਿਬ ਦੀ ਐਸੀ ਬੇਇੱਜ਼ਤੀ ਕੀਤੀ ਆ... ਕਿ ਮੈਨੂੰ ਸਿੱਖ ਹੋਣ ਦੇ ਨਾਤੇ ਵੀ ਬਹੁਤ ਗੁੱਸਾ ਆ ਰਿਹਾ... ਕਿਉਂਕਿ ਥੋੜ੍ਹਾ ਜਿਹਾ ਸੂਫੀਇਜ਼ਮ ਦਾ ਮੇਰੇ ਸੁਭਾਅ 'ਤੇ ਵੀ ਅਸਰ ਆ। ਮੈਂ ਮੁਹੰਮਦ ਸਾਹਿਬ ਨੂੰ ਇੱਕ ਲੈਵਲ 'ਤੇ ਪਿਆਰ ਵੀ ਕਰਦਾਂ... ਤੇ ਜਦੋਂ ਉਹਦੀ ਐਨੀ ਨਿੰਦਿਆ ਪੜ੍ਹੀ ਤਾਂ ਮੈਂ ਹੈਰਾਨ ਹੋ ਗਿਆ। ਉਂਝ ਮੁਹੰਮਦ ਦੀ ਨਿੰਦਿਆ ਹੋਰ ਲੋਕਾਂ ਨੇ ਵੀ ਕੀਤੀ ਪਰ ਉਨ੍ਹਾਂ ਨੂੰ ਮੁਸਲਮਾਨਾਂ ਨੇ ਫਰਾਖ਼ਦਿਲੀ ਨਾਲ ਮੁਆਫ਼ ਕਰ ਦਿੱਤਾ। ਜਿਵੇਂ... 'ਈਡੀਅਟ' ਨਾਵਲ ਦੇ ਵਿੱਚ... ਦਾਸਤੋਵਸਕੀ ਨੇ ਇਹ ਆਖਿਆ ਕਿ ਮੁਹੰਮਦ ਨੂੰ ਮਿਰਗੀ ਪੈਂਦੀ ਸੀ। ਉਸ ਨੇ ਮੁਹੰਮਦ ਸਾਹਿਬ ਨੂੰ ਉਤਰਦੀਆਂ ਆਇਤਾਂ ਦਾ ਮਜ਼ਾਕ ਉਡਾਇਆ। ਹੈ ਤਾਂ ਇੱਕੋਂ ਈਂ ਪੈਰ੍ਹਾ ਈ ਪਰ ਮੁਸਲਮਾਨਾਂ ਨੇ ਇਹ ਵੀ ਮੁਆਫ਼ ਕਰ ਦਿੱਤਾ। ਇਸੇ ਤਰ੍ਹਾਂ ਐੱਚ.ਜੀ. ਵੈੱਲਜ਼ ਨੇ 'ਸ਼ਾਰਟ ਹਿਸਟਰੀ ਆਫ਼ ਦੀ ਵਰਲਡ' ਵਿੱਚ ਇਹ ਕਿਹਾ ਬਈ ਕੁਰਾਨ ਜਿਹੜੀ ਇਹ ਕਿਤਾਬ ਹੈ, ਇਹ ਧਰਮ ਗਰੰਥ ਬਣਨ ਦਾ

ਹੱਕ ਈਂ ਨਈਂ ਰੱਖਦੀ। ਇਹ ਬਹੁਤ ਛੋਟੀ ਕਿਤਾਬ ਆ... ਤੇ ਉਸ ਨੇ ਇਹ ਵੀ ਕਿਹਾ ਕਿ ਮੁਹੰਮਦ ਸਾਹਿਬ... ਇੱਕ ਭੁਲੇਖੇ ਦਾ ਸ਼ਿਕਾਰ ਬੰਦਾ ਸੀ। ਪਰ ਇਸ ਨੂੰ ਵੀ ਮੁਸਲਮਾਨਾਂ ਨੇ ਮੁਆਫ਼ ਕਰ ਦਿੱਤਾ। ਇੱਕ ਥਾਂ 'ਡਿਵਾਈਨ ਕੌਮੇਡੀ', ਹਜ਼ਰਤ ਮੁਹੰਮਦ ਸਾਹਿਬ ਨੂੰ, 'ਇਨਫਰਨੋ' (ਘੋਰ ਨਰਕ) ਵਿੱਚ ਦਿਖਾਇਆ ਗਿਆ। ਮੁਸਲਮਾਨਾਂ ਨੇ, ਇੱਥੋਂ ਤੱਕ ਕਿ ਇਕਬਾਲ ਨੇ ਵੀ... ਇਹ ਵੀ ਮੁਆਫ਼ ਕਰ ਦਿੱਤਾ।

ਫ਼ੈਸਲਾਕੁੰਨ ਨੁਕਤਾ ਮੈਂ ਇਹ ਦੇਣਾ ਚਾਹੁੰਦਾ ਹਾਂ, ਕਿ... ਜਦੋਂ ਕੌਮਾਂ 'ਤੇ ਸੰਕਟ ਆਉਂਦੈ... ਉਹ ਦੋ ਪੱਧਰਾਂ 'ਤੇ ਲੜਦੀਆਂ ਨੇ। ਇਹ ਪੱਕੀ ਗੱਲ ਆ... ਕੋਈ ਵੀ ਹਿਸਟਰੀ ਮੇਰੇ ਸਾਹਮਣੇ ਫਰੋਲ ਦਿਓ। ਪਹਿਲੀ ਪੱਧਰ ਇਹ ਹੁੰਦੀ ਆ ਬਈ ਕੌਮਾਂ 'ਆਈਨ' (ਸੰਵਿਧਾਨ) ਤਿਆਰ ਕਰਦੀਆਂ ਨੇ। ਇਹ ਬਹੁਤ ਵੱਡੀ ਗੱਲ ਹੈ। ਜਿਵੇਂ 'ਹਮ ਹਿੰਦੂ ਨਹੀਂ' ਕਿਤਾਬ ਹੈ... ਭਾਈ ਕਾਨ੍ਹ ਸਿੰਘ ਨਾਭੇ ਨੇ ਲਿਖੀ ਐ। ਉਹਦੇ ਵਿੱਚ 100 ਕੁ ਤੋਂ ਵੀ ਵੱਧ ਰੈਫਰੈਂਸ ਨੇ। ਮੈਂ ਇੱਥੇ ਕਨਫੈਸ਼ਨ ਕਰਦਾਂ... ਜਿਵੇਂ ਆਪਣੇ ਜਸਪਾਲ ਸਿੰਘ ਜੀ ਨੇ ਵੀ ਸੰਤਾਂ ਬਾਰੇ 'ਕਨਫੈਸ਼ਨ ਕੀਤਾ ਹੈ। ਮੈਂ ਵੀ ਇਹ ਸੋਚਿਆ ਕਿ ਕਾਨ੍ਹ ਸਿੰਘ ਝੂਠ ਮਾਰਦਾ ਹੋਣਾ... ਐਨੀਆਂ ਰੈਫਰੈਂਸਾਂ ਇਹਨੇ ਕਿੱਥੋਂ ਲਿਖ ਲਈਆਂ। ਥੋੜ੍ਹਾ ਜਿਹਾ ਮੈਨੂੰ ਆਪਣੇ ਪੜ੍ਹੇ ਹੋਣ 'ਤੇ ਵੀ ਘਮੰਡ ਸੀ। ਮੈਂ ਕਿਹਾ ਇਹਨੇ ਐਨੇ ਰੈਫਰੈਂਸ ਕਿਵੇਂ 'ਕੱਠੇ ਕਰ ਲਏ....। ਪਰ ਜਦੋਂ ਉਹਨਾਂ ਹਵਾਲਾ ਪੁਸਤਕਾਂ ਨੂੰ ਵੇਖਿਆ ਤਾਂ ਇੱਕ ਵੀ ਰੈਫਰੈਂਸ ਗਲਤ ਨਹੀਂ ਸੀ। ਇਸੇ ਤਰ੍ਹਾਂ ਭਾਈ ਕਾਹਨ ਸਿੰਘ ਨੇ, ਜਿਵੇਂ ਮਹਾਨਕੋਸ਼ ਰਚਿਆ। ਉਹ ਵੀ ਇੱਕ ਵੱਡਾ ਕ੍ਰਿਸ਼ਮਾ ਹੈ। ਉਹ ਕਹਿੰਦਾ ਸੀ, 'ਹਮ ਹਿੰਦੂ ਨਹੀਂ' ਪੜ੍ਹ ਕੇ ਸਿੱਖ ਕੌਮ ਉੱਚੇ ਦਰਜੇ 'ਤੇ ਪਹੁੰਚ ਜਾਵੇਗੀ। ਮੇਰੇ ਕੋਲ ਇਤਿਹਾਸਕ ਸਬੂਤ ਨੇ, ਅਖਬਾਰੀ ਸਬੂਤ ਨੇ, ਜਿੱਥੇ ਹਿੰਦੁਸਤਾਨ ਦੀ ਬਹੁਗਿਣਤੀ ਬ੍ਰਾਹਮਣਵਾਦੀ... ਮਾਨਸਿਕਤਾ, ਇਸ ਕਿਤਾਬ ਨੂੰ 'ਹੇਟ' (ਨਫ਼ਰਤ) ਕਰਦੇ ਨੇ... ਚੋਰੀਓ ਵੀ ਹੇਟ ਕੀਤੀ ਜਾਂਦੀ ਹੈ। ਬ੍ਰਾਹਮਣਵਾਦੀ ਮਾਨਸਿਕਤਾ ਕਹਿੰਦੀ ਐ... ਇਸ ਕਿਤਾਬ ਨੇ ਸਾਡੇ ਚੱਲਦੇ ਕਾਫ਼ਲੇ ਨੂੰ ਤੋੜ ਕੇ ਓਹ ਮਾਰਿਆ। ਕਈ ਵਾਰ 'ਸਪੋਕਸਮੈਨ' ਅਖ਼ਬਾਰ ਵਿੱਚ ਆਉਂਦਾ ਹੁੰਦੈ...ਬਈ ਸਾਡੇ ਐਨੇ ਵਰ੍ਹਿਆਂ 'ਚ ਇੱਕ ਵੀ ਚੰਗੀ ਕਿਤਾਬ ਨਹੀਂ ਲਿਖੀ ਗਈ। ਇਹ ਗੱਲ ਗਲਤ ਐ...। 'ਸਪੋਕਸਮੈਨ' ਦਾ ਇਹ ਖਿਆਲ ਨਹੀਂ ਠੀਕ। 'ਹਮ ਹਿੰਦੂ ਨਹੀਂ' ਬਹੁਤ ਵੱਡੀ ਕਿਤਾਬ ਐ। ਇਸੇ ਤਰ੍ਹਾਂ ਮੈਂ ਸਮਝਦਾ ਗੁਰਤੇਜ ਸਿੰਘ, ਜਗਜੀਤ ਸਿੰਘ, ਸਾਹਿਬ ਸਿੰਘ, ਭਾਈ ਵੀਰ ਸਿੰਘ, ਸੰਵਿਧਾਨ ਸਿਰਜਣ ਵਾਲੇ ਵਿਅਕਤੀ ਹਨ।

ਦੂਸਰੇ ਬੰਦੇ ਜਿਹੜੇ ਨੇ... ਉਹ ਬਿੰਬ ਸਿਰਜਣ ਵਾਲੇ ਹੁੰਦੇ ਨੇ...। ਸੰਤ ਜਰਨੈਲ ਸਿੰਘ ਇੱਕ ਬਿੰਬ ਸਿਰਜਦੇ ਸੀ... ਇੱਕ... ਇਮੇਜ਼ ਸਿਰਜ ਲਿਆ ਸੀ। ਉਹ ਜਿਹੜੇ ਬਿੰਬ ਸਿਰਜਣ ਵਾਲੇ ਹੁੰਦੇ ਨੇ... ਉਹ ਹਰੇਕ ਚੀਜ਼ ਤੋਂ ਮੁਕਤ ਹੋ ਕੇ... ਮਾਂ-ਪਿਓ, ਭੈਣ-ਭਰਾ

ਸਭ ਨੂੰ ਛੱਡ ਕੇ... ਪੰਥ ਨੂੰ ਸਮਰਪਿਤ ਹੁੰਦੇ ਆ। ਅੱਜ-ਕੱਲ੍ਹ ਮੈਂ ਟਕਸਾਲ ਦੀਆਂ ਕਿਤਾਬਾਂ ਪੜ੍ਹ ਰਿਹਾ... ਔਰ ਪੂਰੀ ਸ਼ਰਧਾ ਨਾਲ ਪੜ੍ਹ ਰਿਹਾ ਹਾਂ। ਮੈਂ ਮਹਿਸੂਸ ਕਰਦਾ ਹਾਂ ਕਿ ਸੰਤ ਜਰਨੈਲ ਸਿੰਘ... ਸਾਰੇ ਭੈਣ-ਭਰਾ ਰਿਸ਼ਤੇਦਾਰਾਂ ਤੋਂ ਮੁਕਤ ਹੋ ਕੇ, ਜੰਗ ਕਰਨ ਲਈ ਮੈਦਾਨ ਵਿੱਚ ਉੱਤਰਿਆ ਸੀ। ਇੱਕ ਹੋਰ ਵਿਅਕਤੀ ਐ, ਜਿਸ ਨੇ 'ਸਿੱਖ ਵਿਜ਼ਨ' ਬਾਰੇ ਇੱਕ ਵੱਡੀ ਕਿਤਾਬ ਲਿਖੀ ਐ। ਪਰ ਉਸ ਵਿੱਚ ਸੰਤ ਜਰਨੈਲ ਸਿੰਘ ਬਾਰੇ ਕਹੀਆਂ ਗੱਲਾਂ ਠੀਕ ਨਈਂ। ਮੈਂ ਇਹ ਸਾਰੀ ਕਿਤਾਬ ਤਾਂ ਨੀਂ ਪੜ੍ਹ ਸਕਿਆ... ਪਿਛਲੇ ਪੰਜਾਹ ਕੁ ਸਫ਼ੇ ਪੜ੍ਹੇ ਨੇ। ਮੈਂ ਕਿਹਾ ਭਲਾ ਉਹ ਨਤੀਜਾ ਕੀ ਕੱਢਦਾ। ਉਹ ਜਿਹੜੇ ਸਫ਼ੇ ਨੇ, ਉਹਦੇ ਵਿੱਚ ਸੰਤ ਜਰਨੈਲ ਸਿੰਘ ਦੀਆਂ ਗਲਤੀਆਂ ਦੱਸਦਾ... ਬਈ ਐਥੋਂ ਐ ਕਰ ਲੈਂਦਾ। ਗਲਤੀਆਂ ਤਾਂ ਉੱਥੇ ਦੱਸਦੀਆਂ ਨੇ, ਜਿਹੜਾ ਬੰਦਾ ਟੈਕਨੀਕਲ ਜੰਗ ਜਿੱਤਣ ਲਈ ਤੁਰਿਆ ਹੋਇਆ ਹੋਵੇ। ਦੂਜੇ ਬੰਦੇ ਦੀਆਂ ਕਾਹਦੀਆਂ ਗਲਤੀਆਂ ਕੱਢਣੀਆਂ। ਉਹ ਤਾਂ ਇੱਕ ਬਿੰਬ ਸਿਰਜਣ ਲਈ ਤੁਰਿਆ ਸੀ।

ਇੱਥੇ ਇੱਕ ਗੱਲ ਇਹ ਵੀ ਦੱਸ ਦੇਵਾਂ ਬਈ ਸੁਬੇਗ ਸਿੰਘ ਜਿਹੜਾ ਜਨਰਲ ਸੀ, ਉਹ ਬੱਚਾ ਨੀਂ ਸੀ, ਜੋ ਸੰਤ ਜਰਨੈਲ ਸਿੰਘ ਦੀ ਜੰਗ ਵਿੱਚ ਸ਼ਾਮਲ ਹੋਇਆ ਸੀ। ਉਹਨੂੰ ਹਿੰਦੁਸਤਾਨ ਆਰਮੀ ਦੀ ਬਣਤਰ ਦਾ ਸਾਰਾ ਪਤਾ ਸੀ। ਉਹਨੂੰ ਪਤਾ ਸੀ ਬਈ ਮਾਰੇ ਜਾਣਾ... ਹਾਰ ਜਾਣੈ... । ਉਹ ਕਹਿੰਦਾ ਸੀ ਬਈ ਮੈਨੂੰ ਇਨਸਾਫ਼ ਸੰਤ ਜਰਨੈਲ ਸਿੰਘ ਦਵਾਏਗਾ। ਇਨਸਾਫ ਦਾ ਮਤਲਬ ਇਹ ਨਈਂ ਬਈ ਮੈਨੂੰ ਨੌਕਰੀ ਦਿਵਾ ਦੂਗਾ... ਮੈਨੂੰ ਪੈਨਸ਼ਨ ਦਿਵਾ ਦੂਗਾ। ਇਹ ਬਿਲਕੁਲ ਨੀਂ ਸੀ। ਉਹ ਐਡਾ ਬੱਚਾ ਨੀਂ ਸੀ। ਸੁਬੇਗ ਸਿੰਘ... ਉਹ ਇੱਕ ਪੂਰਾ ਜਨਰਲ ਸੀ, ਉਹਨੂੰ ਪਤਾ ਸੀ। ਆਖਰੀ ਮੁਲਾਕਾਤ ਵਿੱਚ ਵੀ ਜਦੋਂ ਹਮਲਾ ਕਰਨ ਦਾ ਵੇਲਾ ਆਣ ਢੁੱਕਾ ਸੀ... ਉਹ ਆਮ ਇਨਸਾਨ ਵਾਂਗ... ਸਹਿਜ ਅਵਸਥਾ ਵਿੱਚ ਹੀ ਵਿਚਰ ਰਿਹਾ ਸੀ। ਉਨ੍ਹਾਂ ਦਿਨਾਂ 'ਚ ਇੱਕ ਅਕਾਲੀ ਲੀਡਰ ਨੇ ਧਮਕੀ ਦਿੱਤੀ, ਕਿ ਮਿਲਟਰੀ ਅੱਠਾਂ ਪਹਿਰਾਂ ਵਿੱਚ ਨਿਕਲ ਜਾਵੇ, ਨਹੀਂ ਤਾਂ...। ਉਸ ਸਮੇਂ ਜਨਰਲ ਨਰਿੰਦਰ ਸਿੰਘ, ਜੋ ਸੰਤ ਜਰਨੈਲ ਸਿੰਘ ਦਾ ਪ੍ਰਸ਼ੰਸ਼ਕ ਸੀ ਅਤੇ ਜੋ ਬਹੁਤ ਵੱਡਾ ਬੰਦਾ ਸੀ... ਉਹ ਕਹਿੰਦਾ... ਇਹ ਐਨਾ ਅਨਾੜੀ ਐ... ਬਈ ਅੱਠਾਂ ਪਹਿਰਾਂ 'ਚ... ਜਦੋਂ ਮਿਲਟਰੀ ਨੇ ਜਾਣਾ ਈਂ ਨਹੀਂ, ਤਾਂ ਇਹੋ ਜਿਹੀਆਂ ਗੱਲਾਂ ਕਰਨ ਦੀ ਕੀ ਲੋੜ ਐ। ਇਹ ਗੱਲ ਉਸ ਨੇ ਮੈਨੂੰ ਮੇਰੇ ਪਿੰਡ ਆਖੀ, ਜਦੋਂ ਉਹ ਮੈਨੂੰ ਮਿਲਣ ਆਇਆ ਸੀ।

ਹੁਣ ਮੈਂ ਇੱਕ ਹੋਰ ਰੈਫਰੈਂਸ ਦੇਣੀ ਚਾਹੁੰਨਾ। ਜਦੋਂ ਸੰਤ ਜਰਨੈਲ ਸਿੰਘ ਸ਼ਹੀਦ ਹੋ ਗਏ ਤਾਂ ਇੱਕ ਛੋਟੀ ਜਿੱਤ ਸੀ। ਅਸੀਂ ਅਜੇ ਇੱਕ ਵੱਡੀ ਜਿੱਤ ਜਿੱਤਣੀ ਹੈ...। ਉਹ ਵੱਡੀ ਜਿੱਤ ਕੀ ਹੈ... ਮੈਂ ਇਹ ਦੱਸਣ ਤੋਂ ਪਹਿਲਾਂ ਤੁਹਾਨੂੰ 'ਸਬਾਜੋਦੀਨ ਅਬੂ ਬਕਰ' ਦੀ ਇੱਕ ਕਿਤਾਬ ਯਾਦ ਕਰਾਉਂਦਾ ਹਾਂ, ਜੋ ਹਜ਼ਰਤ ਮੁਹੰਮਦ ਸਾਹਿਬ ਦੀ ਜੀਵਨੀ ਨਾਲ

ਸਬੰਧ ਹੈ। ਹਜ਼ਰਤ ਮੁਹੰਮਦ ਸਾਹਿਬ ਦੀ ਜੀਵਨੀ ਨਾਲ ਸਬੰਧਤ ਇਹ ਹੁਣ ਤੱਕ ਦੀ ਸਭ ਤੋਂ ਵਧੀਆ ਕਿਤਾਬ ਹੈ। ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ... ਕਿ ਮੈਂ ਹਜ਼ਰਤ ਮੁਹੰਮਦ ਨੂੰ ਬਹੁਤ ਪਿਆਰ ਕਰਦਾ... ਈਸਾ ਜੀ ਵੀ ਮੇਰੇ ਲਈ ਓਨੇ ਹੀ ਪਿਆਰੇ ਨੇ... ਤੇ ਬੁੱਧ ਵੀ ਮੇਰਾ ਫੇਵਰੇਟ (ਚਹੇਤਾ) ਹੈ। ਸਰਾਜੋਦੀਨ ਅਬੂ ਬਕਰ, ਜਿਸ ਦਾ ਅਸਲੀ ਨਾਂ ਮਾਰਟਿਨ ਲਿੰਗਜ਼ ਹੈ। ਉਹ ਲਿਖਦੈ... ਅਸੀਂ ਮੁੱਢਲੀ ਜੰਗ ਤਾਂ ਜਿੱਤ ਲਈ ਹੈ ਪਰ ਇੱਕ ਹੋਰ ਵੱਡੀ ਜੰਗ ਜਿੱਤਣ ਜਾ ਰਹੇ ਹਾਂ। ਉਹਨਾਂ ਦੀ ਲਾਡਲੀ ਬੇਗਮ ਆਇਸ਼ਾ... ਜੋ ਕਿ ਅਬੂ ਬਕਰ ਦੀ ਬੇਟੀ ਸੀ, ਉਹਨੇ ਆਖਿਆ, ਕਹਿੰਦੀ... ਹਜੂਰ ... ਬਈ ਵੱਡੀ ਜੰਗ ... ਤਾਂ ਜਿੱਤ ਲਈ ਹੈ... ਇਸ ਤੋਂ ਵੀ ਵੱਡੀ ਜੰਗ ... ਹੋਰ ਕਿਹੜੀ ਹੋ ਸਕਦੀ ਆ... ਜਿਹੜੀ ਜਿੱਤਣ ਜਾ ਰਹੇ ਹੋ। ਉਹ ਕਹਿੰਦਾ... ਹਾਲੇਂ ਅਸੀਂ ਨਫਸ ਦੀ ਜੰਗ ਜਿੱਤਣੀ ਹੈ। ਸਿੱਖਾਂ ਨੇ ਵੀ ਹਾਲੇ ਬੇਸ਼ੱਕ ਬਹੁਤ ਕਾਰਨਾਮੇ ਕੀਤੇ ਨੇ... ਸੰਤ ਜਰਨੈਲ ਸਿੰਘ ਦੇ ਜ਼ਮਾਨੇ 'ਚ ਵੀ... ਬੇਸ਼ੱਕ ਬਹੁਤ ਸਾਰੇ ਸਕੈਂਡਲ ਵੀ ਬਣੇ... ਜਿਵੇਂ ਕਿ ਜਸਪਾਲ ਸਿੰਘ ਨੇ ਦੱਸੇ... ਜਿਵੇਂ ਕਿ ਗੁਰਤੇਜ ਸਿੰਘ ਨੇ ਦੱਸੇ... ਮੈਂ ਵੀ ਕਹਿਨੈ... ਸਕੈਂਡਲ... ਮੈਂ ਵੀ ਗਿਣ ਸਕਦਾ ਅਨੇਕਾਂ... ਇਨ੍ਹਾਂ ਨੇ ਦੱਸ ਦਿੱਤੇ ਨੇ ਕਾਫ਼ੀ ਨੇ ਉਹੀ...। ਮੈਂ ਇੱਕ ਸਕੈਂਡਲ ਵੈਸੇ ਮਾੜਾ ਜਿਹਾ ਦੱਸ ਦਿਨਾ... ਜਿਹੜਾ ਕੇ.ਪੀ.ਐੱਸ ਗਿੱਲ ਸੀ ਨਾ, ਉਹ ਬੜਾ ਜ਼ਾਲਮ ਸੀ...। ਉਸ ਨੂੰ ਅਖ਼ਬਾਰਾਂ 'ਸੁਪਰਕੌਪ' ਕਹਿੰਦੀਆਂ ਨੇ। ਪਰ ਉਹਤੋਂ ਪਹਿਲਾਂ ਇੱਕ ਹੋਰ ਡੀ.ਜੀ.ਪੀ. ਆਇਆ ਸੀ। ਉਹ '84 ਵਿਚ ਆਇਆ ਸੀ। ਉਹਦਾ ਨਾਂ ਸੀ ਕ੍ਰਿਪਾਲ ਸਿੰਘ ਢਿੱਲੋਂ। ਇਸ ਡੀ.ਜੀ.ਪੀ. ਬਾਰੇ ਪੂਰਾ ਪਤਾ ਤਾਂ ਜਸਪਾਲ ਸਿੰਘ ਨੂੰ ਹੋਏਗਾ। ਇਸ ਨੇ ਇੱਕ ਕਿਤਾਬ ਲਿਖੀ ਐ... 'ਅਡੈਂਟਟੀ ਐਂਡ ਸਰਵਾਈਵਲ'। ਉਹ ਕਹਿੰਦਾ ਸਿੱਖਾਂ ਦੀ ਵੱਡੀ ਸਮੱਸਿਆ ਅਡੈਂਟਟੀ ਅਤੇ ਸਰਵਾਵਈਵਲ ਦੀ ਹੈ। ਉਹ ਕੇ.ਪੀ.ਐੱਸ. ਗਿੱਲ ਨੂੰ 'ਸੁਪਰਕੌਪ' ਕਹਿਣ ਦੀ ਅਲੋਚਨਾ ਕਰਦੈ। ਉਹਨੇ ਲਿਖਿਐ... ਸਖ਼ਤ ਹੋਣ ਕਰਕੇ ਹੀ ਇਹ ਦਰਜਾ ਦੇ ਦੇਣਾ... ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ। ਬੇਸ਼ੱਕ ਉਸ ਨੇ ਸੰਤਾਂ ਦੀ ਵੀ ਆਪਣੇ ਨੁਕਤੇ ਤੋਂ ਅਲੋਚਨਾ ਕੀਤੀ ਹੈ। ਮੈਨੂੰ ਕੋਈ ਇਤਰਾਜ਼ ਨਈਂ... ਸਿੱਖਾਂ ਦੀ ਪ੍ਰਾਬਲਮ ਬਾਰੇ ਉਹਦੀ ਸਮਝ ਬੜੀ ਪੁਖਤਾ ਹੈ। ਉਸ ਨੇ ਕੇ.ਪੀ.ਐੱਸ ਗਿੱਲ ਨੂੰ... ਬਿਲੁਕਲ ਜਿਵੇਂ ਹਾਕੀ ਫੈਡਰੇਸ਼ਨ 'ਚੋਂ ਕੱਢਿਆ ਗਿਆ... ਇਸੇ ਤਰ੍ਹਾਂ ਉਹਨੇ ਉਹਨੂੰ... ਇਸ ਕਿਤਾਬ ਵਿੱਚੋਂ ਉਹਨੇ ਕੱਢ ਕੇ ਪਰ੍ਹੇ ਮਾਰਿਐ... ਚਲਾ ਕੇ...।

ਸੋ, ਪਿਆਰੇ ਦੋਸਤੋਂ! ਇੱਥੇ ਹੀ ਮੈਂ ਕਹਿਣਾ ਖਤਮ ਕਰ ਦਿੰਨੈ... ਕਿਉਂਕਿ ਹੁਣ ਟਾਇਮ ਨਹੀਂ... ਮੇਰਾ ਟਾਇਮ ਖਤਮ ਹੋ ਗਿਐ।

ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ॥



ਇਹ ਸਨ ਸਾਡੇ ਸਮਿਆਂ ਦੇ ਨਿਰਾਲੇ ਸ਼ਾਇਰ ਅਤੇ ਦਾਰਸ਼ਨਿਕ ਲੇਖਕ ਹਰਿੰਦਰ ਸਿੰਘ ਮਹਿਬੂਬ। ਗੁਰਬਾਣੀ ਦੀ ਇੱਕ ਸਤਰ ਹੈ, 'ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ'...। ਮਹਿਬੂਬ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿੱਚ ਟਿਕ ਕੇ ਉਹ ਅਕਲ ਹਾਸਲ ਕਰ ਲਈ ਅਤੇ ਅੱਜ ਇਸ ਮੁਕੰਮਲ ਖਾਮੋਸ਼ੀ ਦੇ ਮਾਹੌਲ ਵਿੱਚ, ਤੁਸੀਂ ਸਾਰੇ ਇਹ ਮਹਿਸੂਸ ਕਰ ਰਹੇ ਹੋਵੋਗੇ, ਜਿਵੇਂ ਸੰਸਾਰ ਦੇ ਪੈਗੰਬਰ, ਸਾਹਿਤਕਾਰ, ਲੇਖਕ, ਸ਼ਾਇਰ ਅਤੇ ਫਿਲੌਸਫਰ ਇੱਕ ਬਿੰਦੂ 'ਤੇ ਇਕੱਠੇ ਹੋ ਗਏ ਹੋਣ ਅਤੇ ਇਹ ਸਭ ਕੁਝ ਸੰਤ ਜਰਨੈਲ ਸਿੰਘ ਦੀ ਸਖਸ਼ੀਅਤ ਦੇ ਸੰਦਰਭ ਵਿੱਚ ਹੋਇਐ। ਅੱਜ ਦੇ ਸਮਾਗਮ ਦੇ ਆਖਰੀ ਸਪੀਕਰ ਸ.ਅਜਮੇਰ ਸਿੰਘ ਨੇ। ਯਾਦ ਰਹੇ ਕਿ 'ਕਿਸ ਬਿਧ ਰੁਲੀ ਪਾਤਸ਼ਾਹੀ' ਸਾਰੇ ਸੰਸਾਰ ਵਿੱਚ ਅਤੇ ਖਾਸ ਤੌਰ 'ਤੇ ਰਾਜਨੀਤਿਕ ਹਲਕਿਆਂ ਵਿੱਚ ਚਰਚਾ ਦਾ ਗੰਭੀਰ ਵਿਸ਼ਾ ਬਣੀ ਹੋਈ ਐ। ਮੇਰੀ ਬੇਨਤੀ ਐ... ਕਿ ਜੇ ਤੁਹਾਨੂੰ ਟਾਇਮ ਲੱਗੇ ਤਾਂ ਇਸ ਕਿਤਾਬ ਨੂੰ ਜ਼ਰੂਰ ਪੜ੍ਹਨਾ... ਇਸ ਵਿੱਚ ਵੀਹਵੀਂ ਸਦੀ 'ਚ ਸਿੱਖ ਲੀਡਰਸ਼ਿਪ ਦੀ ਦੁਬਿਧਾ ਦੇ ਸਾਕਾਰ ਦਰਸ਼ਨ ਹੋਣਗੇ... ਤੁਹਾਨੂੰ। ਤੇ ਤੁਹਾਨੂੰ... ਨਾਲੇ ਸੰਤ ਜਰਨੈਲ ਸਿੰਘ ਦੀ ਸਖਸ਼ੀਅਤ ਬਾਰੇ ਵੀ ਜਿੰਨੀ ਬਰੀਕੀ ਨਾਲ... ਜਿਵੇਂ ਮਹਿਬੂਬ ਸਾਹਿਬ ਨੇ ਉਨ੍ਹਾਂ ਦੀ ਸਖਸ਼ੀਅਤ ਦੇ ਕਈ ਰਹੱਸ ਜਿਹੜੇ ਨੇ... ਕਈ ਪਹਿਲੂ ਜਿਹੜੇ ਨੇ ਪੇਸ਼ ਕੀਤੇ ਨੇ... ਇਵੇਂ ਹੀ ਸ.ਅਜਮੇਰ ਸਿੰਘ ਜਿਹੜੇ ਨੇ... ਭਾਵੁਕ ਨੇ... ਜਜ਼ਬਾਤੀ ਨੇ... ਇੱਕ ਵਿਵੇਕ ਜਜ਼ਬਿਆਂ ਦਾ ਮਾਹੌਲ ਸਿਰਜ ਦਿੰਦੇ ਨੇ... ਉਹ ਅੱਜ 'ਸੰਤ ਜਰਨੈਲ ਸਿੰਘ ਦੀ ਵਿੱਲਖਣ ਰਾਜਸੀ ਵਿਚਾਰਧਾਰਾ' 'ਤੇ ਆਪਣਾ ਸਾਰਾ ਲੈਕਚਰ ਕੇਂਦਰਿਤ ਕਰਨਗੇ।



# ਸੰਤਾਂ ਦੀ ਵਿਲੱਖਣ ਸਿਆਸੀ ਵਿਚਾਰਧਾਰਾ



**ਸ. ਅਜਮੇਰ ਸਿੰਘ**

ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫਤਿਹ।।

ਇੱਕ ਤਾਂ ਪਹਿਲਾਂ ਜੋ ਆਪਾਂ ਮਿੱਥ ਕੇ ਚੱਲੇ ਸੀ ਕਿ ਡੇਢ ਕੁ ਵਜੇ ਤੱਕ ਬੁਲਾਰੇ ਆਪਣੇ ਭਾਸ਼ਣ ਖਤਮ ਕਰ ਲੈਣਗੇ ਅਤੇ ਉਸ ਤੋਂ ਬਾਅਦ ਆਪਾਂ ਸਵਾਲਾਂ-ਜਵਾਬਾਂ ਦਾ ਸਿਲਸਿਲਾ ਸ਼ੁਰੂ ਕਰਾਂਗੇ, ਉਹਦੇ ਵਿੱਚ ਆਪਾਂ ਪਹਿਲਾਂ ਹੀ ਲੇਟ ਹਾਂ। ਪਰ ਮੇਰਾ ਖਿਆਲ ਹੈ ਕਿ ਸਾਰੇ ਹੀ ਇਹ ਸੋਚ ਰਹੇ ਹੋਵੋਗੇ ਕਿ ਕਿਸੇ ਵੀ ਬੁਲਾਰੇ ਨੇ ਬੇਲੋੜਾ ਟਾਈਮ ਨਹੀਂ ਲਿਆ ਅਤੇ ਇੱਕ ਵੀ ਮਿੰਟ ਅਜਿਹਾ ਨਹੀਂ ਲੱਗਿਆ ਜਿੱਥੇ ਸਮਾਂ ਅਜਾਈ ਜਾ ਰਿਹਾ ਹੋਵੇ। ਗੱਲਾਂ ਬੜੀਆਂ ਹੀ ਡੂੰਘੀਆਂ, ਕੀਮਤੀ ਤੇ ਮਹੱਤਵਪੂਰਨ ਸੀ। ਪਰ ਟੈਮ ਦਾ ਫਿਰ ਵੀ ਇਕ ਦਬਾਅ ਜਰੂਰ ਹੈ। ਇਸੇ ਕਰਕੇ ਮੈਂ ਆਪਣੀ ਗੱਲਬਾਤ ਨੂੰ ਜਿੰਨਾਂ ਵੀ ਸੰਖੇਪ ਤੋਂ ਸੰਖੇਪ ਕਰ ਸਕਾਂ, ਉਹ ਮੈਂ ਕੋਸ਼ਿਸ਼ ਕਰਾਂਗਾ।

ਦੂਜੀ ਗੱਲ, ਮੈਨੂੰ ਇਹ ਵੀ ਲੱਗ ਰਿਹਾ ਹੈ ਕਿ ਸ.ਹਰਿੰਦਰ ਸਿੰਘ ਮਹਿਬੂਬ ਜਿਸ ਰੰਗ ਵਿੱਚ ਆ ਕੇ ਬੋਲ ਕੇ ਗਏ ਹਨ, ਉਹ ਸਾਡੀਆਂ ਉਮੀਦਾਂ 'ਤੇ ਪੂਰੇ ਉਤਰੇ ਹਨ। ਕਿਉਂਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਸਖਸ਼ੀਅਤ ਨੂੰ ਹਕੀਕੀ ਰੂਪ ਵਿਚ ਸਮਝ ਸਕਣ ਦੀ ਸਮਰੱਥਾ ਹਰ ਇੱਕ ਦੇ ਪੱਲੇ ਨਹੀਂ ਹੁੰਦੀ। ਖਾਸ ਕਰਕੇ ਜਿਹੜੇ ਬਾਹਰਮੁਖੀ ਇਤਿਹਾਸ ਦੇ ਸ਼ਾਸ਼ਤਰੀ ਜਾਂ ਵਿਸ਼ਲੇਸ਼ਕ ਹਨ, ਉਨ੍ਹਾਂ ਨੂੰ ਉਸ ਇਤਿਹਾਸ ਦੇ ਜਾਂ ਘਟਨਾਵਾਂ ਦੇ ਪਿੱਛੇ ਕੰਮ ਕਰਦੇ ਰੂਹਾਨੀ ਨਿਜ਼ਾਮ ਦੇ ਅੰਤਰੀਵ ਨਿਯਮਾਂ ਦਾ ਗਿਆਨ ਨਹੀਂ ਹੁੰਦਾ। ਇਸ ਕਰਕੇ ਜਦੋਂ ਉਹ ਇਤਿਹਾਸ ਦੇ ਇਨ੍ਹਾਂ ਵਰਤਾਰਿਆਂ ਜਾਂ ਉਨ੍ਹਾਂ

ਵਿਅਕਤੀਆਂ ਦੀ ਵਿਆਖਿਆ ਕਰਦੇ ਹਨ, ਤਾਂ ਉਹ ਆਪਣੀ ਮੱਤ ਤੇ ਆਪਣੀ ਬੁੱਧੀ ਮੁਤਾਬਿਕ ਹੀ ਕਰਦੇ ਹਨ। ਉਨ੍ਹਾਂ ਦੀ ਮੱਤ ਬਹੁਤ ਨੀਵੀਂ ਹੁੰਦੀ ਹੈ, ਜਿਵੇਂ ਆਪਾਂ ਕਹਿ ਲਈਏ ਇੱਕ ਆਤਮਿਕ ਦ੍ਰਿਸ਼ਟੀ ਅਤੇ ਇੱਕ ਸਧਾਰਨ ਦੁਨਿਆਵੀਂ ਦ੍ਰਿਸ਼ਟੀ, ਦੋਨਾਂ ਵਿੱਚ ਢੇਰ ਫਰਕ ਹੁੰਦਾ ਹੈ। ਸੋ ਸੰਤਾਂ ਬਾਰੇ ਹੁਣ ਤੱਕ ਜੋ ਲਿਖਿਆ ਗਿਐ, ਉਹਦੇ ਵਿੱਚ ਬਹੁਤ ਕੁਝ ਇਸ ਤਰ੍ਹਾਂ ਦਾ ਹੈ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਸਹੀ ਤੇ ਅਸਲੀ ਰੂਪ ਵਿੱਚ ਸਮਝਣ ਦੇ ਬਹੁਤ ਘੱਟ ਯਤਨ ਹੋਏ ਹਨ ਅਤੇ ਉਨ੍ਹਾ ਬਾਰੇ ਬਹੁਤ ਕੁਝ ਕੂੜ ਕਿਹਾ ਤੇ ਲਿਖਿਆ ਗਿਆ ਹੈ। ਜਿਵੇਂ ਕਿ ਸ. ਕਰਮਜੀਤ ਸਿੰਘ ਹੁਰਾਂ ਨੇ ਅਰੰਭਿਕ ਸ਼ਬਦਾਂ ਵਿੱਚ ਕਹਿ ਦਿੱਤਾ ਸੀ ਕਿ ਸੰਤ ਜਰਨੈਲ ਸਿੰਘ ਉੱਤੇ ਰਾਜਨੀਤਿਕ ਕੂੜ ਦੀ ਇੱਕ ਚਾਦਰ ਤਾਣੀ ਗਈ ਹੈ। ਇਹ ਹੁਣ ਸਾਡੇ ਸਾਹਮਣੇ ਬਹੁਤ ਵੱਡਾ ਇੱਕ ਚੈਲੰਜ ਵੀ ਹੈ, ਤੇ ਕਾਰਜ ਵੀ ਹੈ ਕਿ ਅਸੀਂ ਉਸ ਚਾਦਰ ਨੂੰ ਕਿਸ ਤਰ੍ਹਾਂ ਲੀਰੋ-ਲੀਰ ਕਰਨੈ। ਸੋ, ਮੈਂ ਇੱਥੇ ਇਸ ਸੰਦਰਭ ਵਿਚ ਹੀ ਆਪਣੀ ਗੱਲਬਾਤ ਕਰਾਂਗਾ...ਕਿਉਂਕਿ ਸੰਤ ਜਰਨੈਲ ਸਿੰਘ ਵਰਗੇ ਜੋ ਇਤਿਹਾਸ ਦੇ ਨਾਇਕ ਹੁੰਦੇ ਨੇ, ਜਿਸ ਕਿਸਮ ਦਾ ਵਰਤਾਰਾ ਉਹਨਾਂ ਨੇ ਅੰਜ਼ਾਮ ਦਿੱਤਾ ਹੁੰਦੈ, ਉਹਨੂੰ ਆਪਾਂ ਇਉਂ ਕਹਿ ਸਕਦੇ ਆਂ ਕਿ ਉਹ ਕਦੇ ਵੀ ਪੂਰਾ ਅਗਜ਼ਾਸਟ (ਖ਼ਤਮ) ਨਹੀਂ ਹੁੰਦਾ। ਉਹਦੇ ਬਾਰੇ ਅਸੀਂ ਸਦੀਆਂ ਤੱਕ ਵੀ ਗੱਲਾਂ ਕਰੀ ਚੱਲਾਂਗੇ ਤਾਂ ਉਸ ਦੇ ਕੁਝ ਨਾ ਕੁਝ ਪੱਖ ਫਿਰ ਵੀ ਸਾਡੀ ਸਮਝ ਜਾਂ ਪਕੜ ਤੋਂ ਬਾਹਰ ਰਹਿ ਜਾਣਗੇ।

ਸੋ, ਏਥੇ ਬਹੁਤ ਹੀ ਕਮਾਲ ਦੀਆਂ ਗੱਲਾਂ ਸ.ਗੁਰਤੇਜ ਸਿੰਘ ਨੇ ਵੀ, ਸ.ਜਸਪਾਲ ਸਿੰਘ ਨੇ ਅਤੇ ਮਹਿਬੂਬ ਸਾਹਿਬ ਨੇ ਕੀਤੀਆਂ ਹਨ। ਪਰ ਫਿਰ ਵੀ ਮੈਨੂੰ ਇਹ ਲੱਗਦੈ ਕਿ ਕੁੱਝ ਪੱਖਾਂ ਬਾਰੇ ਅਜੇ ਹੋਰ ਗੱਲਬਾਤ ਕੀਤੀ ਜਾ ਸਕਦੀ ਹੈ, ਜਾਂ ਆਪਣੇ ਵੱਲੋਂ ਮੈਂ ਵੀ ਜਿਵੇਂ ਇਕ ਤੁੱਛ ਜਿਹਾ ਯੋਗਦਾਨ ਪਾਉਣਾ ਹੁੰਦੈ। ਪਰ ਇਹ ਵੀ ਕਾਫ਼ੀ ਨਹੀਂ ਹੋਵੇਗਾ। ਕੁੱਝ ਗੱਲਾਂ ਦੀ ਸਮਝ ਸਾਨੂੰ ਅਜੇ ਹੋਰ ਚਿਰਾਂ ਬਾਅਦ ਜਾ ਕੇ ਆਵੇਗੀ। ਜਿਵੇਂ ਕਈ ਕਿਤਾਬਾਂ, ਭਾਵ ਕਲਾਸੀਕਲ ਲਿਖਤਾਂ ਹੁੰਦੀਆਂ ਹਨ, ਜਿਨ੍ਹਾਂ ਨੂੰ ਵਾਰ-ਵਾਰ ਸਾਰੀ ਜ਼ਿੰਦਗੀ ਪੜ੍ਹਦੇ ਰਹੀਏ ਤਾਂ ਉਨ੍ਹਾਂ ਦੇ ਅਰਥਾਂ ਦੀਆਂ ਹੋਰ ਨਵੀਆਂ ਪਰਤਾਂ ਸਾਡੇ ਸਾਹਮਣੇ ਆਉਂਦੀਆਂ ਰਹਿੰਦੀਆਂ ਹਨ। ਸੋ, ਮੈਂ ਆਪਣੀ ਜਿਹੜੀ ਗੱਲਬਾਤ ਹੈ ਉਸ ਨੂੰ ਇਸ ਪੱਖ ਉਤੇ ਸੀਮਤ ਰੱਖੂੰਗਾ ਕਿ ਜੋ ਸੰਤ ਭਿੰਡਰਾਂਵਾਲਿਆਂ ਦੀ ਵਿੱਲਖਣ ਰਾਜਸੀ ਵਿਚਾਰਧਾਰਾ ਸੀ ਉਹਨੂੰ ਅਸੀਂ ਕਿਸ ਤਰ੍ਹਾਂ ਡੀਫਾਈਨ (ਪ੍ਰੀਭਾਸ਼ਤ) ਕਰੀਏ...।

ਗੱਲ ਨੂੰ ਅੱਗੇ ਤੋਰਨ ਵਾਸਤੇ... ਮੈਂ ਆਪਣੀ ਗੱਲ ਅਜੋਕੀ ਸਥਿਤੀ ਤੋਂ ਸ਼ੁਰੂ ਕਰਦਾਂ, ਸੰਤਾਂ ਬਾਰੇ ਅਜੋਕੀ ਸਥਿਤੀ। ਕਿਉਂਕਿ ਸਭ ਨੂੰ ਪਤੈ ਕਿ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੂੰ 20 ਵੀਂ ਸਦੀ ਦਾ ਮਹਾਨ ਸਿੱਖ ਐਲਾਨਿਆ ਜਾ ਚੁੱਕਿਐ। ਕੀਹਨੇ ਐਲਾਨਿਆ ? ਇਹ ਬਹੁਤ ਮਹੱਤਵਪੂਰਨ ਗੱਲ ਐ। ਇਹ ਐਲਾਨ ਉਸ ਧਿਰ ਨੇ ਕੀਤੈ

ਜਿਹੜੀ ਧਿਰ ਡਟ ਕੇ ਸੰਤਾਂ ਦੇ ਨਾਲ ਖੜ੍ਹੀ ਸੀ ਅਤੇ ਲੜਾਈ ਟੈਕਨੀਕਲ ਅਰਥਾਂ ਵਿੱਚ ਹਾਰ ਚੁੱਕੀ ਸੀ। 'ਹਾਰੀ' ਹੋਈ ਧਿਰ ਦੇ ਕੁਝ ਕੁ ਬੰਦੇ ਇਕੱਠੇ ਹੋਏ ਜਾਂ ਕੁਝ ਸੰਸਥਾਵਾਂ... ਜਿੰਨਾ ਵੀ ਕਰ ਸਕਦੀਆਂ ਸਨ, ਉਨ੍ਹਾਂ ਨੇ (ਸੰਤ ਜੀ ਨੂੰ) 20 ਵੀਂ ਸਦੀ ਦਾ ਮਹਾਨ ਸਿੱਖ ਐਲਾਨ 'ਤਾ। ਤੇ ਕ੍ਰਿਸ਼ਮਾ ਕੀ ਵਾਪਰਿਆ ? ਕਿ ਇਹਦੇ ਖਿਲਾਫ਼ ਕੋਈ ਵੀ ਜਥੇਬੰਦਕ ਰੂਪ ਵਿਚ ਆਵਾਜ਼ ਨਹੀਂ ਉੱਠੀ ਪੰਥ 'ਚੋਂ। ਇਹ ਸਭ ਨੂੰ ਪਤੈ ਕਿ ਪੰਥ ਦੇ ਅੰਦਰ ਹੀ ਸੰਤਾਂ ਦੇ ਨਿੰਦਕ ਕਿੰਨੇ ਬੈਠੇ ਹਨ... ਇੱਕ ਵਰਗ ਮੁੱਢ ਤੋਂ ਲੈ ਕੇ ਹੀ ਇਸ ਨਿੰਦਾ ਵਿੱਚ ਸ਼ਾਮਲ ਹੈ। ਸੋ, ਇਹਦਾ ਰਹੱਸ ਕੀ ਹੈ ? ਇਹ ਜਿਹੜੀ ਇੱਕ ਪ੍ਰਤੀਤ ਹੋ ਰਹੀ ਅਸਲੀਅਤ, ਜੋ ਸਾਨੂੰ ਦਿਸ ਰਹੀ ਹੈ ਕਿ ਸੰਤਾਂ ਨੂੰ ਲਗਭਗ ਸਾਰੀ ਕੌਮ ਨੇ ਹੀ ਪ੍ਰਵਾਨ ਕਰ ਲਿਆ ਹੈ, ਇਹ ਅਸਲੀਅਤ ਹੈ ਜਾਂ ਇਹਦੀਆਂ ਕੁਝ ਹੋਰ ਪਰਤਾਂ ਦੇਖਣ ਦੀ ਲੋੜ ਹੈ। ਇਸ ਰਹੱਸ ਨੂੰ ਸਮਝਾਂਗੇ ਤਾਂ ਸੰਤ ਜਰਨੈਲ ਸਿੰਘ ਭਿੰਡਰਾਂ ਵਾਲਿਆਂ ਦੀ ਜਿਹੜੀ ਵਿਲੱਖਣ ਰਾਜਸੀ ਵਿਚਾਰਧਾਰਾ ਹੈ, ਉਹ ਖ਼ੁਦ-ਬ-ਖ਼ੁਦ ਸਪਸ਼ਟ ਹੋ ਜਾਵੇਗੀ। ਕਿਉਂਕਿ ਇੱਕ ਪੈਂਡਾ ਤੈਅ ਹੋਇਐ.... ਕਿ ਜਦੋਂ 1978 ਵਿੱਚ ਅਕਾਲੀ ਦਲ ਦੀ ਸਰਬ ਹਿੰਦ ਕਾਨਫਰੰਸ ਹੋਈ ਸੀ, ਲੁਧਿਆਣੇ ਵਿੱਚ ਅਕਤੂਬਰ ਵਿੱਚ। ਸੰਤ ਜਰਨੈਲ ਸਿੰਘ ਪਹਿਲੀ ਵਾਰ ਕਿਸੇ ਅਕਾਲੀ ਸਟੇਜ 'ਤੇ ਆਏ ਸੀ। ਉਨ੍ਹਾਂ ਨੇ ਇਕ ਆਪਣਾ ਰੋਸ ਜ਼ਾਹਰ ਕਰਨ ਦੀ ਕੋਸ਼ਿਸ਼ ਕੀਤੀ ਸੀ... ਪਰ ਉਹਨਾਂ ਨੂੰ ਰੋਸ ਜ਼ਾਹਰ ਨਹੀਂ ਸੀ ਕਰਨ ਦਿੱਤਾ ਗਿਆ। ਬੜਾ ਜ਼ੋਰ ਲਾ ਕੇ, ਸੰਘਰਸ਼ ਕਰਕੇ ਉਨ੍ਹਾਂ 2 ਮਿੰਟ ਲਏ ਸੀ। ਉਨ੍ਹਾਂ ਦੇ ਦੋ ਮਿੰਟ ਬੋਲਣ ਤੋਂ ਬਾਅਦ ਜਗਦੇਵ ਸਿੰਘ ਤਲਵੰਡੀ, ਜੋ ਕਿ ਉਸ ਮੌਕੇ ਅਕਾਲੀ ਦਲ ਦਾ ਪ੍ਰਧਾਨ ਸੀ, ਉਹ ਜਿਸ (ਗੁਸੈਲੇ)ਅੰਦਾਜ਼ ਵਿੱਚ ਬੋਲੇ ਸੰਤਾਂ ਬਾਰੇ, ਉਹਦੇ 'ਚ ਤਾਂ ਏਦਾਂ ਲੱਗਦਾ ਸੀ ਕਿ ਉਹ ਕਿੰਨੇ ਹੰਕਾਰ ਵਿਚ ਹੈ, ਕਿ ਉਹ ਸੰਤਾਂ ਨੂੰ ਇਕ 'ਤੁੱਛ ਵਿਅਕਤੀ' ਸਮਝ ਰਿਹੈ! ... ਤੇ ਉਹ 'ਤੁੱਛ ਵਿਅਕਤੀ' 1978 ਵਾਲਾ... ਅੱਜ ਕੌਮ ਦਾ ਸਰਵ ਪ੍ਰਵਾਨਤ ਰਹਿਬਰ ਕਬੂਲ ਕਰ ਲਿਆ ਗਿਐ, ਵੀਹਵੀਂ ਸਦੀ ਦਾ ਮਹਾਨ ਸਿੱਖ!

1978 ਤੋਂ ਲੈ ਕੇ ਅੱਜ ਤੱਕ ਦਾ ਜੋ ਅਮਲ ਚੱਲਿਐ, ਇਹ ਬੜੇ ਪੜਾਵਾਂ ਵਿੱਚ ਦੀ ਲੰਘਿਐ। ਇਹਦਾ ਹਰ ਇੱਕ ਪੜਾਅ ਐਨੀਆਂ ਅਹਿਮ ਘਟਨਾਵਾਂ ਤੇ ਸਬਕਾਂ ਨਾਲ ਭਰਿਆ ਪਿਐ... ਕਿ ਜੇ ਅਸੀਂ ਇਸ ਨੂੰ ਸਿੱਖਣ ਲੱਗੀਏ, ਸਾਨੂੰ ਟਾਇਮ ਲੱਗੂਗਾ। ਪਰ ਇਹ ਸਿੱਖੇ ਬਗੈਰ, ਇਹ ਸਬਕ ਗ੍ਰਹਿਣ ਕੀਤੇ ਬਗੈਰ, ਸਾਡਾ ਬਣਨਾ ਕੁਝ ਨਹੀਂ...। ਕਿਉਂਕਿ ਇੱਕ ਖਤਰਾ ਜਿਹੜਾ ਕਿ ਅੱਜ ਰੀਅਲ (ਹਕੀਕੀ) ਲੱਗ ਰਿਹੈ... ਜਿਹੜਾ ਸਾਨੂੰ ਇਹ ਪ੍ਰਭਾਵ ਪੈ ਰਿਹੈ ਕਿ ਸੰਤਾਂ ਨੂੰ ਸਾਰਿਆਂ ਨੇ ਪ੍ਰਵਾਨ ਕਰ ਲਿਐ... ਅਤੇ ਕੌਮ ਦੇ ਉਹ ਵਰਗਾਂ ਨੇ ਵੀ... ਜਿਹੜੇ ਇੱਕ ਮੌਕੇ ਉਨ੍ਹਾਂ ਦੀ ਬਹੁਤ ਵਿਰੋਧਤਾ ਕਰਦੇ ਰਹੇ, ਤਾਂ ਇੱਕ ਖਤਰਾ ਇਹ ਵੀ ਐ ਕਿ ਸੰਤਾਂ ਨੂੰ ਜਾਂ ਉਨ੍ਹਾਂ ਦੀ ਸ਼ਹਾਦਤ ਨੂੰ ਅਗਵਾ ਕੀਤਾ ਜਾ

ਸਕਦੈ ....ਅਤੇ ਇਤਿਹਾਸ ਵਿੱਚ ਇਸ ਤਰ੍ਹਾਂ ਦੇ ਦੁਖਾਂਤ ਬਹੁਤ ਵਾਰ ਵਾਪਰੇ ਵੀ ਹਨ। ਦੁਨੀਆ ਦੇ ਇਤਿਹਾਸ ਵਿੱਚ ਵੱਡੇ-ਵੱਡੇ ਸ਼ਹੀਦ, ਵੱਡੇ-ਵੱਡੇ ਰਹਿਬਰ, ਜਦੋਂ ਸ਼ਹੀਦ ਹੋ ਜਾਂਦੇ ਨੇ, ਤਾਂ ਉਨ੍ਹਾਂ ਦੇ ਬਿੰਬ ਨੂੰ ਵਰਤਣ ਦੀ ਉਨ੍ਹਾਂ ਦੇ ਕਾਤਲਾਂ ਵੱਲੋਂ ਵੀ ਕੋਸ਼ਿਸ਼ ਕੀਤੀ ਜਾਂਦੀ ਹੈ। ਸ਼ਹੀਦ ਭਗਤ ਸਿੰਘ ਦੀ ਇੱਕ ਛੋਟੀ ਜਿਹੀ ਉਦਾਹਰਣ ਲੈਣੀ ਹੋਵੇ ਤਾਂ ਸਭ ਕੁਝ ਸਪੱਸ਼ਟ ਹੋ ਜਾਵੇਗਾ। ਸਭ ਦੇ ਸਾਹਮਣੇ ਹੈ ਕਿ ਕਾਂਗਰਸ ਪਾਰਟੀ ਨਾਲ ਜਾਂ ਬਾਕੀਆਂ ਨਾਲ ਅਜ਼ਾਦੀ ਦੀ ਧਾਰਾ ਵਿੱਚ ਸ਼ਹੀਦ ਭਗਤ ਸਿੰਘ ਦੇ ਕੀ ਸਬੰਧ ਸੀਗੇ, ਇੱਕ-ਦੂਜੇ ਬਾਰੇ ਦੋਹਾਂ ਧਿਰਾਂ ਦੀ ਕੀ ਸਮਝ ਸੀ। ਅੱਜ ਕਿਵੇਂ ਸਾਰੀਆਂ ਪਾਰਟੀਆਂ, ਸਾਰਾ ਦੇਸ਼, ਸਾਰੇ ਵਰਗ ਕਹਿ ਰਹੇ ਹਨ ਕਿ ਇਹ ਸਾਡਾ ਸ਼ਹੀਦ ਹੈ। ਸੋ ਉਸ (ਸ਼ਹੀਦ) ਨੂੰ ਹਥਿਆ ਲਿਆ ਗਿਐ। ਸੋ ਇਸੇ ਤਰ੍ਹਾਂ ਦਾ ਇੱਕ ਖਤਰਾ ਸਿੱਖ ਕੌਮ ਦੇ ਸਾਹਮਣੇ ਹੈ ਕਿ ਜੇ ਅਸੀਂ ਸੰਤ ਨੂੰ ਪਛਾਣਿਆ ਨਾ... ਪਛਾਣਨ ਦੀ ਲੋੜ ਹੈ। ਜੇ ਅਸੀਂ ਪਛਾਣਿਆ ਨਾ... ਤਾਂ ਅਸੀਂ ਉਹਦੀ ਰੱਖਿਆ ਨਹੀਂ ਕਰ ਸਕਾਂਗੇ। ਅਸਲੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਨਹੀਂ ਰਹੂੰਗਾ, ਉਹਦਾ ਇੱਕ ਨਕਲੀ ਬੁੱਤ ਬਣਾ ਕੇ... ਉਹ ਅਡੌਪਟ (ਅਪਣਾ) ਕਰ ਲੈਣਗੇ। ਇਹ ਕੋਈ ਬਹੁਤੀ ਵੱਡੀ ਗੱਲ ਨਹੀਂ ਕਿ ਉਨ੍ਹਾਂ ਦੀ ਤਸਵੀਰ ਕਿਸੇ ਮੌਕੇ ਪਾਰਲੀਮੈਂਟ ਵਿੱਚ ਵੀ ਲੱਗ ਜੇ, ਅਜੇ ਤਾਂ (ਸਿੱਖ) ਅਜਾਇਬ ਘਰ 'ਚ ਲੱਗੀ ਹੈ। ਇਹ ਕੋਈ ਵੱਡੀ ਗੱਲ ਨਹੀਂ। ਅੱਜ ਆਪਾਂ ਨੂੰ ਲੱਗ ਸਕਦੈ ਕਿ ਇਹ ਕਿਵੇਂ ਹੋ ਸਕਦੈ। ਇਹੋ ਜਿਹੀਆਂ ਗੱਲਾਂ ਵਾਪਰਦੀਆਂ ਨੇ... ਕਿ ਜੇ ਅਸੀਂ ਪਛਾਣ ਨਾ ਸਕੇ ਤਾਂ ਇਹ ਸੌਦਾ ਉਨ੍ਹਾਂ ਨੂੰ ਕੋਈ ਮਹਿੰਗਾ ਨਹੀਂ...।

ਸੋ, ਮੇਰੀ ਜਿਹੜੀ ਗੱਲਬਾਤ ਦਾ ਵਿਸ਼ਾ ਹੈ ਉਹ ਜ਼ਿਆਦਾ ਉਹਨਾਂ ਲੋਕਾਂ ਵਾਸਤੇ ਨਹੀਂ ਜਿਹੜੇ ਸੰਤਾਂ ਦਾ ਵਿਰੋਧ ਕਰਦੇ ਹਨ। ਜਿਹੜਾ ਵਰਗ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸੋਚ ਨੂੰ ਬੁਲੰਦ ਕਰ ਰਿਹੈ, ਮਸਲਾ ਅੱਜ ਉਨ੍ਹਾਂ ਦੇ ਸਾਹਮਣੇ ਹੈ ਸੰਤਾਂ ਨੂੰ ਪਛਾਣਨ ਦਾ। ਇਹੋ ਜਿਹੇ ਸੈਮੀਨਾਰ ਕਰਨ ਦੀ ਲੋੜ ਪ੍ਰਕਾਸ਼ ਸਿੰਘ ਬਾਦਲ ਨੂੰ ਨਹੀਂ, ਨਾ ਪ੍ਰੇਮ ਸਿੰਘ ਚੰਦੂਮਾਜਰੇ ਨੂੰ ਹੈ,ਨਾ ਬਲਦੇਵ ਸਿੰਘ ਮਾਨ ਵਰਗਿਆਂ ਨੂੰ। ਇਹ ਲੋੜ ਸਾਨੂੰ ਹੈ,... ਤੇ ਇਹਦੇ 'ਚ ਜੇ ਅਸੀਂ ਕੇਵਲ ਤੇ ਕੇਵਲ ਸ਼ਰਧਾ ਪ੍ਰਗਟ ਕਰਾਂਗੇ, ਸਿਰਫ਼ ਨਾਅਰੇ ਲਾਵਾਂਗੇ...ਸਿਰਫ਼ ਨਾਅਰੇ ਕਿ 'ਸੰਤ ਜਰਨੈਲ ਸਿੰਘ ਦੀ ਸੋਚ 'ਤੇ, ਪਹਿਰਾ ਦਿਆਂਗੇ ਠੋਕ ਕੇ'.... ਇਸ ਤਰ੍ਹਾਂ ਸੋਚ 'ਤੇ ਪਹਿਰਾ ਦੇਣਾ ਕੋਈ ਸੌਖਾ ਨਹੀਂ ਹੁੰਦਾ, ਖਾਲੀ ਨਾਅਰਿਆਂ ਨਾਲ ਪਹਿਰਾ ਨਹੀਂ ਦਿੱਤਾ ਜਾਂਦਾ।

ਸੋ, ਜਿੱਥੋਂ ਤੱਕ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਪਛਾਣਨ ਦੀ ਗੱਲ ਮੈਂ ਕਰਦਾਂ...ਸੁਆਲ ਇਹ ਹੈ ਕਿ ਪਛਾਣਿਆ ਕਿਵੇਂ ਜਾਵੇ ? ਮੈਂ ਬਹੁਤ ਸੰਖੇਪ ਵਿੱਚ ਕੁਝ ਨੁਕਤੇ ਛੋਹਾਂਗਾ, ਕਿਉਂਕਿ ਆਪਣੇ ਕੋਲ ਬਹੁਤਾ ਟਾਈਮ ਹੈ ਨੀਂ...। ਇੱਕ ਤਾਂ, ਕਿਸੇ ਵੀ

ਇਤਿਹਾਸ ਦੇ ਨਾਇਕ ਨੂੰ ਜਦੋਂ ਵੀ ਤੁਸੀਂ ਦੇਖੋਗੇ... ਉਹਦੀ ਮਹਾਨਤਾ ਨੂੰ ਤੇ ਉਹਦੀ ਖ਼ੂਬਸੂਰਤੀ ਨੂੰ ਸਮਝਣ ਲਈ ਉਹ ਹਾਲਤਾਂ ਜ਼ਰੂਰ ਦੇਖਣੀਆਂ ਪੈਂਦੀਆਂ ਨੇ, ਉਹ ਬਾਹਰਮੁਖੀ ਯਥਾਰਥ ਜੀਹਦੇ ਵਿਚੋਂ ਉਹਦਾ ਇੱਕ ਬਿੰਬ ਸਾਹਮਣੇ ਆਇਐ... ਯਾਨਿ ਉਹਦਾ ਅਮਲ ਸਾਹਮਣੇ ਆਇਐ। ਉਸ ਬਾਹਰਮੁਖੀ ਯਥਾਰਥ ਦੇ ਦੋ ਪਹਿਲੂ ਐ, ਮੋਟੇ ਰੂਪ ਵਿੱਚ। ਸਾਨੂੰ ਪਤੈ ਕਿ ਉਹ ਲੜਾਈ ਕਿੱਡੀ ਔਖੀ ਸੀ, ਤੇ ਅੱਜ ਵੀ ਕਿੱਡੀ ਔਖੀ ਐ। ਕਿਉਂ...? ਉਹਦੇ 'ਚ ਦੋ ਗੱਲਾਂ ਨੇ। ਇੱਕ ਤਾਂ ਆਪਾਂ ਸਾਰਿਆਂ ਨੂੰ ਪਤੈ ਕਿ ਸਿੱਖ ਇੱਕ ਬਹੁਤ ਛੋਟੀ ਜਿਹੀ, ਨਿਗੂਣੀ ਜਿਹੀ ਘੱਟ ਗਿਣਤੀ ਐ। ਇਸ ਤੱਥ ਬਾਰੇ ਕਿਸੇ ਨੂੰ ਕੋਈ ਰੌਲਾ ਨਹੀਂ, ਇਹ ਗੱਲ ਨਿਰਵਿਵਾਦ ਹੈ। ਦੂਜੇ ਪਾਸੇ ਸਭ ਇਹ ਗੱਲ ਪ੍ਰਵਾਨ ਕਰਕੇ ਚੱਲ ਰਹੇ ਹਾਂ ਆਪਾਂ... ਕਿ ਜਿਹੜਾ ਦੁਸ਼ਮਣ ਹੈ, ਬਹੁਤ ਹੀ ਜ਼ੋਰਾਵਾਰ ਹੈ ਉਹ। ਉਸ ਨੂੰ ਲਾਈਟਲੀ (ਗੈਰ-ਸੰਜੀਦਗੀ ਨਾਲ) ਨਹੀਂ ਲੈਣਾ ਚਾਹੀਦਾ। ਇਹ ਦੋਵੇਂ ਗੱਲਾਂ ਹੀ ਯਾਦ ਰੱਖੋ...। ਇੱਕ ਸਿੱਖਾਂ ਦਾ ਇੱਕ ਨਿਗੂਣੀ ਘੱਟਗਿਣਤੀ ਵਿਚ ਹੋਣਾ ਅਤੇ ਦੂਜਾ ਦੁਸ਼ਮਣ ਦਾ ਜ਼ੋਰਾਵਾਰ ਹੋਣਾ। ਇਹਦੇ ਨਾਲ ਵੀ ਗੱਲ ਪੂਰੀ ਸਾਫ਼ ਨਹੀਂ ਹੁੰਦੀ। ਪੂਰੀ ਅਸਲੀਅਤ ਦੀ ਤਸਵੀਰ ਫਿਰ ਵੀ ਸਾਡੇ ਸਾਹਮਣੇ ਨਹੀਂ ਆਉਂਦੀ।

ਇਹਨਾਂ ਦੋਹਾਂ ਤੱਥਾਂ ਦੀਆਂ ਕੁਝ ਪਰਤਾਂ ਖੋਲ੍ਹਣੀਆਂ ਪੈਣਗੀਆਂ।

ਇੱਕ ਤਾਂ ਜਦੋਂ ਸੰਤ ਦ੍ਰਿਸ਼ ਉਤੇ ਉਭਰ ਕੇ ਆਏ, ਜਦੋਂ ਉਹਨਾਂ ਨੇ ਆਪਣੀ ਸਰਗਰਮੀ ਅਰੰਭ ਕੀਤੀ, 'ਕੱਲਾ ਇਹ ਨੀਂ ਕਿ ਸਿੱਖ ਨਿਗੂਣੀ ਘੱਟ ਗਿਣਤੀ ਸੀ, ਸਾਨੂੰ ਇਹ ਵੀ ਦੇਖਣਾ ਚਾਹੀਦੈ ਕਿ ਸਿੱਖ ਕੌਮ ਦੀ ਉਸ ਸਮੇਂ ਦਸ਼ਾ ਕੀ ਸੀ... ਸਿਧਾਂਤਕ ਪੱਖ ਤੋਂ, ਰਾਜਨੀਤਕ ਪੱਖ ਤੋਂ, ਸਮਾਜਿਕ ਪੱਖ ਤੋਂ, ਮਨੋਵਿਗਿਆਨਕ ਪੱਖ ਤੋਂ। ਹਰ ਪੱਖ ਤੋਂ ਕੌਮ ਕਿਸ ਦਸ਼ਾ 'ਚ ਸੀ। ਫਿਰ ਇੱਕ ਤਸਵੀਰ ਬਣਦੀ ਐ ਕਿ ਇਹ ਲੜਾਈ ਕਿੱਡੀ ਔਖੀ ਸੀ।

ਦੂਜੀ ਗੱਲ ਦੁਸ਼ਮਣ ਜੀਹਨੂੰ ਆਪਾਂ ਜ਼ੋਰਾਵਰ ਕਹਿੰਨੇ ਆਂ... ਸਿਰਫ਼ ਇਹ ਨੀਂ ਕਿ ਉਹਦੇ ਕੋਲੇ ਇਕ ਤਾਕਤਵਰ ਸਟੇਟ (ਰਾਜ-ਮਸ਼ੀਨਰੀ) ਹੈ, ਉਹਦੇ ਕੋਲ ਜਬਰ ਦੀ ਜੋ ਮਸ਼ੀਨਰੀ ਹੈ, ਉਹਦੇ ਅੰਗ ਬੜੇ ਖ਼ੂੰ-ਖਾਰ ਨੇ। ਤਕੜੀ ਇਕ ਫੌਜ ਐ, ਅਰਧ ਸੈਨਿਕ ਬਲ ਨੇ ਜਾਂ ਪੁਲਿਸ ਐ ਜਾਂ ਕਾਨੂੰਨ ਐ, ਕਚਹਿਰੀਆਂ ਤੇ ਜੇਲ੍ਹਾਂ ਨੇ। ਇਹ ਜੀਹਨੂੰ ਆਪਾਂ ਜਾਬਰ ਹਕੂਮਤੀ ਮਸ਼ੀਨਰੀ ਦੇ ਅੰਗ ਸਮਝਦੇ ਹਾਂ... ਕਿਸੇ ਰਾਜ ਦੀ ਜਿਹੜੀ ਫਨਾਹਕਾਰੀ ਸਮਰੱਥਾ ਹੁੰਦੀ ਹੈ, ਉਹ ਸਿਰਫ਼ ਇਨ੍ਹਾਂ ਤੱਥਾਂ (ਅੰਗਾਂ) ਤੋਂ ਹੀ ਨਾਪੀ ਨਹੀਂ ਜਾ ਸਕਦੀ। ਉਹਦੇ ਵਿੱਚ ਇੱਕ ਹੋਰ ਤੱਥ ਵੀ ਕੰਮ ਕਰਦਾ ਹੈ। ਨਾ ਸਿਰਫ਼ ਇਸ ਗੱਲ ਤੋਂ ਨਾਪੀ ਜਾ ਸਕਦੀ ਐ ਕਿ ਦੁਸ਼ਮਣ ਵਰਗ ਦੀ ਗਿਣਤੀ ਬਹੁਤ ਵੱਡੀ ਹੈ।

ਤੀਜਾ ਪੱਖ, ਜੋ ਬਹੁਤ ਹੀ ਮਹੱਤਵਪੂਰਨ ਹੈ... ਸਿੱਖਾਂ ਦੇ ਮਾਮਲੇ 'ਚ ਸਾਰੀ

ਗੱਲ ਨੂੰ ਸਮਝਣ ਵਾਸਤੇ, ਉਹ ਇਹ ਹੈ ਕਿ ਰਾਜ ਦੀ ਅਸਲੀ ਫਨਾਹਕਾਰੀ ਸਮਰੱਥਾ ਉਦੋਂ ਪਰਗਟ ਹੁੰਦੀ ਐ ਜਦੋਂ ਉਹ ਆਪਣੇ ਸਮਾਜਿਕ ਅਧਾਰ ਨੂੰ ਹਰਕਤ 'ਚ ਲਿਆਉਣ ਵਿਚ ਸਫ਼ਲ ਹੋ ਜਾਂਦੈ। ਹਿਟਲਰ ਆਵਦੇ ਆਪ 'ਚ ਕੁਝ ਨਹੀਂ ਸੀ ਕਰ ਸਕਦਾ ਜੇ ਜਰਮਨ ਕੌਮ ਉਹਦੇ ਪਿੱਛੇ ਲਾਮਬੰਦ ਨਾ ਹੋਈ ਹੁੰਦੀ ਏਡਾ ਵੱਡਾ ਪਾਪ ਕਰਨ ਵਾਸਤੇ। ਉਹ ਚਾਹੁੰਦਾ ਤਾਂ ਵੀ ਟੈਕਨੀਕਲੀ ਸੰਭਵ ਨਹੀਂ ਸੀ ਹੋਣਾ। ਹੁਣ ਸਾਡੇ ਸਾਹਮਣੇ ਮੁੱਸ਼ਰਫ਼ ਐ, ਦੇਖੋ ਕਿੰਨਾ ਤਾਨਾਸ਼ਾਹ ਹੈ, ਪਰ ਕਿੰਨੀਆਂ ਹੀ ਉਸਦੀਆਂ ਲਿਮੀਟੇਸ਼ਨਾਂ (ਸੀਮਤਾਈਆਂ) ਵੀ ਹਨ। ਦੁਨੀਆ ਦੀਆਂ ਹੋਰ ਕਿੰਨੀਆਂ ਭੈੜੀਆਂ ਤੋਂ ਭੈੜੀਆਂ ਤਾਨਾਸ਼ਾਹੀਆਂ ਵੱਲ ਦੇਖ ਲੋ, ਬਹੁਤ ਕੁਝ ਕਰਨਾ ਚਾਹੁੰਦੇ ਨੇ। ਬਹੁਤ ਕੁਝ ਤਬਾਹ ਕਰਨਾ ਚਾਹੁੰਦੇ ਨੇ ਉਹ। ਪਰ ਤਬਾਹ ਕਰਨ ਦੀ ਸਮਰੱਥਾ ਜਿਹੜੀ ਹੈ, ਉਹ ਨਿਰਧਾਰਤ ਕਿਹੜੀ ਗੱਲ ਤੋਂ ਹੁੰਦੀ ਐ ? ਕਿ ਰਾਜ ਦੇ ਨਾਲ ਸੁਸਾਇਟੀ ਨੂੰ ਵੀ ਦੇਖੋ... ਕਿ ਸੁਸਾਇਟੀ ਦਾ ਹੁੰਗਾਰਾ ਕੀ ਐ। ਜੇ ਸੁਸਾਇਟੀ ਵਿਰੋਧ ਕਰਦੀ ਐ ਤਾਂ ਵੱਡੇ ਤੋਂ ਵੱਡੇ ਤਾਨਾਸ਼ਾਹ ਨੂੰ ਬਰੇਕਾਂ ਲੱਗ ਜਾਂਦੀਆ ਨੇ, ਜੇ ਸੁਸਾਇਟੀ ਖਾਮੋਸ਼ ਹੋ ਜਾਂਦੀ ਐ... ਫਿਰ ਕੁਝ ਹੱਦ ਤੱਕ ਉਹਦਾ ਰਾਹ ਪੱਧਰਾ ਹੋ ਜਾਂਦੈ, ਤੇ ਜੇ ਸੁਸਾਇਟੀ ਉਹਦੇ ਨਾਲ ਤੁਰ ਪੈਂਦੀ ਐ ਤਾਂ ਫਿਰ ਉਹਦਾ ਕੰਮ ਬਹੁਤ ਈ ਸੌਖਾ ਹੋ ਜਾਂਦੈ, ਅਤੇ ਬੜੇ ਹੀ ਖ਼ਤਰਨਾਕ ਡਾਇਮੈਨਸ਼ਨ (ਸਮੀਕਰਨ) ਬਣ ਜਾਂਦੇ ਐ।

ਸੋ ਇਸ ਪੱਖ ਨੂੰ, ਜਿਹੜਾ ਸੁਸਾਇਟੀ ਨੂੰ ਨਾਲ ਤੋਰਨ ਦੀ ਸਮਰੱਥਾ ਹੈ ਕਿਸੇ ਰਾਜ ਦੀ, ਇਹ ਵੀ ਕਿਸੇ ਐਬਸੋਲਿਊਟ ਟਰਮ ਦੇ ਵਿੱਚ ਨਹੀਂ ਦੇਖੀ ਜਾ ਸਕਦੀ। (ਇਹ ਹਾਲਤਾਂ ਦੇ ਠੋਸ ਪ੍ਰਸੰਗ 'ਤੇ ਹੀ ਨਿਰਭਰ ਕਰਦੈ) ਇੰਦਰਾ ਗਾਂਧੀ ਦੀ ਹੀ ਮਿਸਾਲ ਲੈ ਲਓ। ਉਹੀ ਇੰਦਰਾ ਗਾਂਧੀ, ਉਹੀ ਰਾਜ, ਉਹੀ ਫੌਜ... ਪੁਲਿਸ... ਕਾਨੂੰਨ... ਕਚਹਿਰੀਆਂ... ਜੇਲ੍ਹਾਂ... ਸਭ ਕੁਝ।(ਪਰ 1975 ਵਿਚ) ਐਮਰਜੈਂਸੀ ਮੌਕੇ ਜਬਰ ਦੇ ਇਹ ਸੰਦ ਓਨਾ ਅਸਰਦਾਰ ਸਾਬਤ ਨਹੀਂ ਹੋਏ। ਕਿਉਂਕਿ ਚਾਹੁੰਦੀ ਤਾਂ ਸੀ ਉਹ ਬਹੁਤ ਕੁਝ... ਸਭ ਕੁਝ ਕੁਚਲ ਦੇਣਾ... ਉਦੋਂ ਵੀ...। ਪਰ ਕੁਚਲ ਨਹੀਂ ਸਕੀ। ਕਿਉਂ ? ਕਾਰਨ ਇਹ ਕਿ ਉਦੋਂ ਮੀਡੀਆ ਨੇ ਉਸ ਦਾ ਸਾਥ ਨਹੀਂ ਸੀ ਦਿੱਤਾ। ਸਗੋਂ ਉਲਟਾ ਖੜ੍ਹਾ ਹੋ ਗਿਆ ਸੀ ਮੀਡੀਆ। ਸੁਸਾਇਟੀ ਦੇ ਬਾਕੀ ਅੰਗ ਵੀ ਉਸ ਤਰ੍ਹਾਂ ਨਾਲ ਨਈਂ ਸੀ ਚੱਲੇ। ਬਹੁਤ ਵੱਡੇ ਹਿੱਸੇ ਨੇ, ਹਿੰਦੂ ਸਮਾਜ ਦੇ ਵੱਡੇ ਹਿੱਸੇ ਨੇ ਵਿਰੋਧ ਕੀਤਾ ਸੀ। ਇਥੋਂ ਤੱਕ ਕਿ ਇਸ ਵੇਲੇ ਨਕਸਲੀ ਅੰਦੋਲਨ ਨੂੰ ਕੁਚਲਣ ਦੇ ਮਾਮਲੇ 'ਚ ਵੀ, ਜਿਵੇਂ ਉਹ ਕੁਚਲਣਾ ਚਾਹੁੰਦੇ ਨੇ, ਜਿਵੇ ਸਿੱਖਾਂ ਨੂੰ ਕੁਚਲਿਆ ਸੀ, ਜੇ ਉਹ ਨਕਸਲੀਆਂ 'ਤੇ ਓਸ ਪੱਧਰ 'ਤੇ ਜਾ ਕੇ ਜ਼ੁਲਮ ਕਰਨਗੇ ਤਾਂ ਉਨ੍ਹਾਂ ਵਾਸਤੇ ਦਿੱਕਤਾਂ ਆਉਣਗੀਆਂ, ਕਿਉਂਕਿ ਅਹਿਮ ਪੱਖ ਇਹ ਹੈ ਬਈ ਸੁਸਾਇਟੀ ਕੀ ਕਹਿ ਰਹੀ ਐ ?

ਸਿੱਖਾਂ ਦੇ ਮਾਮਲੇ ਵਿੱਚ ਜਿਹੜੀ ਗੱਲ ਸਾਨੂੰ ਸਮਝਣ ਦੀ ਲੋੜ ਐ, ਉਹ ਇਹੀ

ਐ ਕਿ 'ਕੱਲੀ ਹਕੂਮਤ ਜਾਂ 'ਕੱਲੇ ਵਿਅਕਤੀ 'ਤੇ ਸਾਰੀ ਗੱਲ ਨਹੀਂ ਸੁੱਟੀ ਜਾ ਸਕਦੀ, ਬਈ ਇੰਦਰਾ ਗਾਂਧੀ ਦੇ ਦਿਮਾਗ 'ਚ ਕੋਈ ਫਤੂਰ ਆ ਗਿਆ ਸੀ। ਨਾ ਇਹ ਕਿ ਉਹਦੇ ਕੋਲ ਕਾਨੂੰਨ ਬੜੇ ਸਖਤ ਸੀ ਜੀ, ਇਸ ਕਰਕੇ ਜੇ ਕਿਤੇ ਕਾਨੂੰਨ ਬਦਲ ਜਾਣ 'ਤੇ ਸ਼ਾਇਦ ਕੁਝ ਬਣ ਜਾਊਂਗਾ। ਇਹ ਸਾਰੀਆਂ ਗੱਲਾਂ ਦੇ ਬੜੇ ਛੋਟੇ ਜਿਹੇ ਅਰਥ ਰਹਿ ਜਾਂਦੇ ਨੇ, ਜਿਵੇਂ ਮਹਿਬੂਬ ਸਾਹਿਬ ਕਹਿ ਕੇ ਗਏ ਨੇ ਕਿ ਜਦੋਂ ਅਸੀਂ ਇੱਕ ਵੱਡੇ ਸੱਚ ਨੂੰ ਸਨਮੁੱਖ ਹੁੰਦੇ ਆਂ ਤਾਂ ਇਹ ਗੱਲਾਂ ਬੜੀਆਂ ਹੀ ਛੋਟੀਆਂ ਰਹਿ ਜਾਂਦੀਆਂ ਹਨ। (ਸੋ ਸਮਾਜ ਦੇ ਚਰਿੱਤਰ ਨੂੰ ਸਮਝਣਾ ਜਰੂਰੀ ਹੈ)

ਜਿਵੇਂ ਆਪਾਂ ਜਰਮਨੀ ਦੀ ਗੱਲ ਕਰਦੇ ਹਾਂ ਜਦੋਂ 60 ਲੱਖ ਯਹੂਦੀ ਕਤਲ ਕੀਤੇ ਗਏ,ਜਿਸ ਨੂੰ ਇਤਿਹਾਸ ਵਿੱਚ 'ਹੋਲੋਕਾਸਟ' (ਭਿਆਨਕ ਘੱਲੂਘਾਰਾ) ਕਿਹਾ ਜਾਂਦੈ। ਇਹਨੂੰ ਇਤਿਹਾਸ ਦਾ ਜਥੇਬੰਦਕ ਰੂਪ ਵਿੱਚ ਕੀਤਾ ਗਿਆ ਸਭ ਨਾਲੋਂ ਵੱਡਾ ਤੇ ਭਿਆਨਕ ਜ਼ੁਲਮੀ ਕਾਰਾ ਕਿਹਾ ਜਾਂਦੈ। (ਇਸ ਤੋਂ ਇਲਾਵਾ) ਹੋਰ ਵੀ ਬਹੁਤ ਵੱਡੀਆਂ ਨਸਲਕੁਸ਼ੀਆਂ ਹੋਈਆਂ ਹਨ, ਪਰ ਇਹ 'ਹੋਲੋਕਾਸਟ' ਐਡਾ ਵੱਡਾ ਵਿਸ਼ਾ ਬਣ ਕੇ ਕਿਵੇਂ ਪੇਸ਼ ਹੋ ਗਿਆ। ਉਸ ਦਾ ਇਕ ਕਾਰਨ ਇਹ ਸੀ ਕਿ ਉਸ 'ਹੋਲੋਕਾਸਟ' ਤੋਂ ਬਾਅਦ ਯਹੂਦੀਆਂ ਨੇ ਇਸ ਨੂੰ ਹਰ ਪੱਖ ਤੋਂ ਫਰੋਲਣ ਦੀ, ਜਾਨਣ ਦੀ ਕੋਸ਼ਿਸ਼ ਕੀਤੀ... ਕਿ ਇਹ ਭਾਣਾ ਵਾਪਰ ਕਿਉਂ ਗਿਆ ? ਸਿਰਫ਼ ਇਹ ਨੀਂ ਕਿ ਕੀ ਹੋ ਗਿਆ। ਕਿਉਂਕਿ ਇਹ ਸਭ ਨੂੰ ਪਤੈ ਕਿ ਕੀ ਹੋ ਗਿਆ, ਸਭ ਨੂੰ ਪਤੈ ਕਿ ਕਿੰਨੇ ਯਹੂਦੀ ਮਾਰੇ ਗਏ... ਤੇ ਕਿਵੇਂ ਮਾਰੇ ਗਏ ਇਹ ਵੀ ਪਤੈ। ...ਪਰ ਕਿਉਂ ?

ਉਹਦੇ ਵਿੱਚੋਂ ਯਹੂਦੀ ਵਿਦਵਾਨਾਂ ਨੇ ਦੋ ਨਿਰਣੇ ਕੱਢੇ...।

ਇੱਕ ਨਿਰਣਾ ਤਾਂ ਇਹ ਸੀ ਕਿ ਐਡੀ ਵੱਡੀ ਗਿਣਤੀ ਵਿੱਚ ਯਹੂਦੀ ਮਾਰੇ ਨਹੀਂ ਸੀ ਜਾ ਸਕਦੇ... ਜੇ ਜਰਮਨ ਲੋਕਾਂ ਦੇ ਵਿੱਚ 'ਜੀਨੋਸਾਈਡ' ਦੀ 'ਇੰਮਪਲਸ' ਨਾ ਹੁੰਦੀ, ਯਾਨਿ ਕਿ ਯਹੂਦੀਆਂ ਦੇ ਕਤਲੇਆਮ ਦੀ ਮਨੋ-ਇੱਛਾ ਤੇ ਤਰੰਗ ਨਾ ਹੁੰਦੀ। ਨਾਜ਼ੀਆਂ ਦੁਆਰਾ ਜਰਮਨ ਲੋਕਾਂ ਅੰਦਰ ਮੌਜੂਦ ਇਸ 'ਇੰਮਪਲਸ' ਨੂੰ ਐਕਟੀਵੇਟ ਕੀਤਾ ਗਿਆ। ਜੇ ਉਹ 'ਇਮਪਲਸ' ਕਿਰਿਆਸ਼ੀਲ ਨਾ ਹੋਈ ਹੁੰਦੀ ਤਾਂ ਕਿਤੇ ਨਾ ਕਿਤੇ ਜਾ ਕੇ ਜਰਮਨ ਲੋਕਾਂ ਦੀ ਆਤਮਾ ਜਰੂਰ ਕੁਰਲਾਉਣੀ ਸੀ, ਜਾਂ ਇੱਕ ਅਵਾਜ਼ ਉੱਠਣੀ ਸੀ, ਇਕ ਵਿਰੋਧ ਖੜ੍ਹਾ ਹੋਣਾ ਸੀ। ਪਰ (ਜਰਮਨ ਲੋਕ) ਕਿਵੇਂ ਖਾਮੋਸ਼ ਹੋ ਕੇ ਸਭ ਕੁਝ ਝੱਲੀ ਗਏ। ਇਸ ਖਾਮੋਸ਼ੀ ਦੇ ਵੀ ਬੜੇ ਡੂੰਘੇ ਅਰਥ ਹੁੰਦੇ ਹਨ... ਕਈ ਵਾਰ। ਖਾਮੋਸ਼ੀ ਨਿਰਾ ਡਰ 'ਚੋਂ ਨੀਂ ਨਿਕਲੀ ਹੁੰਦੀ। ਉਹਦੇ ਨਾਲ ਇੱਕ 'ਗੂੰਗੀ ਹਮਾਇਤ' ਵੀ ਹੁੰਦੀ ਐ। ਜਿਵੇਂ ਮਾਰਟਿਨ ਲੂਥਰ ਕਿੰਗ ਨੇ ਕਿਹਾ ਸੀ ਇਕ ਵੇਰਾਂ, ਕਿ ਸਾਨੂੰ ਸਾਡੇ ਦੁਸ਼ਮਣਾਂ ਦੇ ਬੋਲ ਯਾਦ ਨਹੀਂ ਰਹਿਣੇ, ਸਾਡੇ ਦੋਸਤਾਂ ਦੀ 'ਖਾਮੋਸ਼ੀ' ਯਾਦ ਰਹੇਗੀ । ਸੋ, ਯਹੂਦੀਆਂ ਨੇ ਸਾਰੇ

ਵਰਤਾਰੇ ਦੇ ਵਿੱਚੋਂ ਇਹ ਗੱਲ ਕੱਢੀ ਕਿ ਜੇ ਜਰਮਨਾਂ ਵਿੱਚ ਕਤਲੇਆਮ ਦੀ 'ਇੰਮਪਲਸ' ਨਾ ਹੁੰਦੀ ਤਾਂ ਐਨੇ ਵੱਡੇ ਪੱਧਰ 'ਤੇ ਜ਼ੁਲਮੀ ਭਾਣਾ ਨਹੀਂ ਸੀ ਵਾਪਰਨਾ। ਛੋਟੇ ਪੈਮਾਨੇ 'ਤੇ ਤਾਂ ਅਜਿਹੇ ਕਾਂਡ ਹੁੰਦੇ ਰਹਿੰਦੇ ਨੇ।

ਦੂਜੀ ਗੱਲ ਉਨ੍ਹਾਂ ਨੇ ਇਹ ਕੱਢੀ ਕਿ ਜੇ ਯਹੂਦੀਆਂ ਦਾ ਇੱਕ ਵਰਗ ਨਾਜ਼ੀਆਂ ਦਾ ਸਾਥ ਨਾ ਦਿੰਦਾ ਫੇਰ ਵੀ ਇਹ ਵਰਤਾਰਾ ਸੰਭਵ ਨਹੀਂ ਸੀ ਹੋਣਾ, ਕਿਉਂਕਿ (ਦੂਜੇ ਸੰਸਾਰ ਯੁੱਧ ਦੇ ਖਾਤਮੇ ਉਪਰੰਤ) ਜਦੋਂ ਨਾਜ਼ੀਆਂ ਉਤੇ ਮੁਕੱਦਮੇ ਚੱਲੇ ਤਾਂ ਜਿਹੜਾ ਉਹਨਾਂ ਦਾ ਪ੍ਰਮੁੱਖ ਜੱਲਾਦ ਸੀ, ਜਾਂ ਇਉਂ ਕਹਿ ਲਓ ਕਿ ਜੋ ਉਨ੍ਹਾਂ ਦਾ 'ਕੇ.ਪੀ.ਐੱਸ. ਗਿੱਲ' ਸੀ, ਐਸ਼ਮੈਨ, ਉਹਨੇ ਇਹ ਗੱਲ ਆਪ ਕਹੀ, ਕਿ ਸਾਡੇ ਵਾਸਤੇ ਐਨੇ ਵੱਡੇ ਲੈਵਲ 'ਤੇ ਕਤਲੇਆਮ ਦਾ ਕੰਮ ਕਰਨਾ ਬੜਾ ਔਖਾ ਸੀ ਜੇ ਸਾਨੂੰ ਯਹੂਦੀਆਂ ਦੇ ਇੱਕ ਹਿੱਸੇ ਨੇ ਸਰਗਰਮ ਹਮਾਇਤ ਨਾ ਕੀਤੀ ਹੁੰਦੀ। ਸਾਡੇ ਵਾਸਤੇ ਤਾਂ ਇਹ ਗੱਲ ਚੌਂਕਾ ਦੇਣ ਵਾਲੀ ਲੱਗੂਗੀ ਕਿ ਉਸ ਸਮੇਂ ਯਹੂਦੀਆਂ ਦੀ ਇੱਕ ਵਲੰਟੀਅਰ ਆਰਗੇਨਾਈਜੇਸ਼ਨ ਸੀ ਜਿਹੜੀ ਲਗਾਤਾਰ ਨਾਜ਼ੀ ਗੌਰਮਿੰਟ ਨੂੰ ਸਹਿਯੋਗ ਦਿੰਦੀ ਰਹੀ ਕਿ ਕਿੰਨ੍ਹਾਂ ਯਹੂਦੀਆਂ ਨੂੰ ਗੈਸ ਚੈਂਬਰਾਂ ਵਿੱਚ ਭੇਜਣੈ, ਕਿੰਨ੍ਹਾਂ ਨੂੰ ਡਿਪੋਟ ਕਰਨੈ, ਕੀਹਦੇ ਕੋਲੇ ਕਿਹੜਾ ਹਥਿਆਰ ਐ, ਕਿਹੜਾ ਕਿਹੜੀ ਸੋਚ ਰੱਖ ਰਿਹੈ। ਇੱਕ ਪੂਰਾ, ਬਹੁਤ ਵੱਡਾ ਵਰਗ ਸੀ ਜੀਹਨੇ ਅਖੀਰ ਤੱਕ ਸਰਕਾਰ ਨਾਲ ਸਾਂਝ ਪਾਈ ਰੱਖੀ ਸੀ।

ਸੋ, ਯਹੂਦੀਆਂ ਸਾਹਮਣੇ ਇੱਕ ਬਹੁਤ ਵੱਡਾ ਸਵਾਲ ਖੜ੍ਹਾ ਹੋ ਗਿਆ... ਬਈ ਇਹ ਭਾਣਾ ਕੀ ਵਾਪਰ ਗਿਐ ? ...ਕਿਉਂ ਵਾਪਰਿਆ ? ਉਨ੍ਹਾਂ ਦੀ ਖ਼ੂਬਸੂਰਤੀ, ਯਾਨਿ ਸਾਰੀ ਮਹੱਤਤਾ ਇਸ ਗੱਲ ਵਿੱਚ ਸੀ ਕਿ ਉਹ ਏਨ੍ਹਾਂ ਸੁਆਲਾਂ ਦੇ ਜਵਾਬ ਲੱਭਣ ਤੁਰੇ। ਇਹ ਨਹੀਂ ਕਿ 'ਕੱਲ੍ਹੇ ਕੀਰਨੇ ਪਾਈ ਜਾਣ। ਉਨ੍ਹਾਂ ਨੇ ਅਕਲ ਦੇ ਖੇਤਰ ਵਿੱਚ ਐਨਾ ਕੰਮ ਕੀਤਾ, ਐਨਾ ਕੰਮ ਕੀਤਾ... ਉਨ੍ਹਾਂ ਦੇ ਸਮਾਜ ਵਿਗਿਆਨੀਆਂ ਨੇ, ਉਨ੍ਹਾਂ ਦੇ ਮਨੋਵਿਗਿਆਨੀਆਂ ਨੇ, ਉਨ੍ਹਾਂ ਦੇ ਇਤਿਹਾਸਕਾਰਾਂ ਨੇ ਇੰਟਰਵਿਊਆਂ ਕਰ-ਕਰ ਕੇ ਐਨੀ ਸਮੱਗਰੀ 'ਕੱਠੀ ਕੀਤੀ। ਸੋ, ਉਹ ਲਗਾਤਾਰ ਇਹ ਸੋਚੀ ਗਏ, ਕਿ ਸਾਡਾ ਇੱਕ ਵਰਗ ਹੀ ਏਦਾਂ ਕਿਉਂ ਕਰਨ ਲੱਗ ਗਿਆ ? ਇਸ ਗੱਲ ਦਾ ਕੋਈ ਜਵਾਬ ਤਾਂ ਮਿਲਣਾ ਚਾਹੀਦੈ, ਜਵਾਬ ਜਿਹੜਾ ਕਿ ਕਨਵਿਨਸਿੰਗ (ਜਚਣਹਾਰ) ਹੋਵੇ। ਜੇ ਤੁਹਾਡੇ ਕੋਲੇ ਅਜਿਹੇ ਵਰਤਾਰਿਆਂ ਦੀ ਤਰਕਸੰਗਤ ਵਿਆਖਿਆ ਹੋਵੇ ਤਾਂ ਕੁਦਰਤੀ ਇਸ ਨਾਲ ਤੁਹਾਡੀ ਸਮਝ ਉੱਚੇ ਪੜਾਅ 'ਤੇ ਪਹੁੰਚ ਜਾਂਦੀ ਹੈ।

ਯਹੂਦੀ ਵਿਦਵਾਨਾਂ ਨੇ ਇਹ ਪਤੇ ਦੀ ਗੱਲ ਕਹੀ ਸੀ ਕਿ ਯਹੂਦੀਆਂ ਦੇ ਹੀ ਇਕ ਵਰਗ ਦੁਆਰਾ ਨਾਜ਼ੀਆਂ ਦੀ ਸਰਗਰਮ ਹਮਾਇਤ ਕਰਨ ਦੇ ਰਾਹ ਪੈ ਤੁਰਨਾ ਇਕ ਬਹੁਤ ਹੀ ਘਟੀਆ ਗੱਲ ਸੀ। ਪਰ ਉਨ੍ਹਾਂ ਕਿਹਾ ਕਿ ਇਸ ਗੱਲ ਦੀ ਸਿਰਫ਼ ਨਿੰਦਿਆ

ਕਰਨ ਦੀ ਥਾਵੇਂ ਇਸ ਨੂੰ ਸਮਝਣ ਦਾ ਯਤਨ ਕੀਤਾ ਜਾਵੇ ਬਈ ਇਹ ਭਾਣਾ ਕਿਉਂ ਵਾਪਰ ਗਿਆ ? ਇਹੀ ਭਾਣਾ ਇੱਥੇ ਸਾਡੇ ਵੀ ਵਾਪਰਿਐ। ਇਹਦੇ ਵਿਚ 'ਕੱਲੀ ਇਹੀ ਗੱਲ ਨਹੀਂ ਹੁੰਦੀ... ਬਈ ਬੰਦੇ ਬੇਈਮਾਨ ਨੇ, ਡਰਪੋਕ ਨੇ, ਜਾਂ ਮੌਕਾ ਪ੍ਰਸਤ ਨੇ। ਇਸ ਤੋਂ ਅਗਾਂਹ ਵੱਡੀ ਗੱਲ ਕੋਈ ਹੋਰ ਵੀ ਪਈ ਹੁੰਦੀ ਐ ਜਿਹੜੀ ਉਨ੍ਹਾਂ ਨੂੰ ਇਸ ਰਾਹ ਤੋਰਦੀ ਐ। ਉਹ ਜੋ ਕਰ ਰਹੇ ਹੁੰਦੇ ਨੇ, ਉਨ੍ਹਾਂ ਨੂੰ ਉਹ (ਸਮਝ ਦੇ ਪੱਧਰ 'ਤੇ) ਸਹੀ ਲੱਗ ਰਿਹਾ ਹੁੰਦੈ।

ਸੋ ਸੰਤਾਂ ਦੇ ਮਾਮਲੇ ਦੇ ਵਿੱਚ ਜਦੋਂ ਗੱਲ ਕਰਦੇ ਆ ਆਪਾਂ, ਜੋ ਸਾਡੇ ਸਾਹਮਣੇ ਸਮੱਸਿਆ ਸੀ ਉਹ ਕੋਈ 'ਕੱਲੀ ਸਟੇਟ ਨਾਲ ਲੜਨ ਦੀ ਨਈਂ ਸੀ, ਸਿਰਫ ਸਟੇਟ ਦੇ ਅੰਗਾਂ ਨਾਲ ਲੜਾਈ ਨਹੀਂ ਸੀ ਸਾਡੀ।(ਸਾਡੇ ਖਿਲਾਫ਼) ਇੱਕ ਪੂਰੀ ਸੁਸਾਇਟੀ ਤਣੀ ਖੜ੍ਹੀ ਸੀ। ਹਿੰਦੂ ਦਾ ਸਿੱਖ ਪ੍ਰਤੀ ਜੋ ਰਿਐਕਸ਼ਨ ਐ,ਰਵਈਆ ਐ, ਉਹ ਕਿੱਥੋਂ ਤੈਅ ਹੁੰਦੈ ? ਕਿਸੇ ਵੀ ਵਰਗ ਦਾ ਕਿਸੇ ਦੂਸਰੇ ਵਰਗ ਪ੍ਰਤੀ ਰਵਈਆ ਜੋ ਹੈ ਉਹ ਕਿਹੜੀ ਗੱਲ ਤੋਂ ਨਿਰਧਾਰਤ ਹੁੰਦੈ ?। ਉਹ ਇਹ ਕਿ ਦੂਜੇ ਬਾਰੇ ਉਹਦੀ ਧਾਰਨਾ ਕੀ ਐ ? ਮੂਲ ਧਾਰਨਾ ਉਹਦੀ ਕੀ ਆ ਦੂਜੇ ਬਾਰੇ ? ਇਹਨੂੰ ਸਮਝ ਕੇ ਈ ਅਸੀਂ ਫੇਰ ਅੱਗੇ ਤੁਰ ਸਕਾਂਗੇ। ਇਸ ਗੱਲ ਦੇ ਮੈਂ ਬਿਲਕੁਲ ਈਂ ਬਹੁਤਾ ਵਿਸਥਾਰ 'ਚ ਨੀਂ ਜਾਣਾ... ਕਿ ਹਿੰਦੂ ਦੀ ਜੋ ਮੂਲ ਧਾਰਨੈ ..ਸਿੱਖ ਸਮਾਜ ਬਾਰੇ ਅਤੇ ਸਿੱਖ ਧਰਮ ਬਾਰੇ ਉਹ ਕਿਸੇ ਤੋਂ ਵੀ ਭੁੱਲੀ ਹੋਈ ਨਹੀਂ। ਹਿੰਦੂ ਇਹ ਗੱਲ ਮੰਨ ਈ ਨੀਂ ਸਕਦਾ ਸਿੱਖ ਧਰਮ ਹਿੰਦੂ ਮੱਤ ਨਾਲੋਂ ਕੋਈ ਵੱਖਰਾ ਜਾਂ ਸੁਤੰਤਰ ਧਰਮ ਹੈ। ਉਸ ਦੀ ਇਹ ਪੱਕੀ ਧਾਰਨੈ ਕਿ ਹਿੰਦੁਸਤਾਨ ਦੀ ਧਰਤੀ 'ਤੇ ਪੈਦਾ ਹੋਇਆ ਹਰ ਧਰਮ ਇੱਕ ਵਿਸ਼ਾਲ ਹਿੰਦੂ ਪਰਿਵਾਰ ਦਾ ਹੀ ਲਘੂ ਅੰਗ ਹੈ । ਅਤੇ ਉਹ ਆਪਣੀ ਇਹ ਧਾਰਨਾ ਦੂਸਰਿਆਂ ਕੋਲੋਂ ਮੰਨਵਾਉਣੀ ਚਾਹੁੰਦੇ ਆ, ਜਬਰਦਸਤੀ। ਕਿਉਂਕਿ ਘੱਟ ਗਿਣਤੀ 'ਚ ਨੇ ਦੂਜੇ...।

ਸੋ ਇੱਕ ਤਾਂ ਹਿੰਦੂ ਦੀ ਇਹ ਧਾਰਮਿਕ ਧਾਰਨਾ ਦੀ ਗੱਲ ਐ ਜਿਸਦਾ ਭਾਈ ਕਾਨ੍ਹ ਸਿੰਘ ਨਾਭਾ ਨੇ 'ਹਮ ਹਿੰਦੂ ਨਹੀਂ' ਕਿਤਾਬ ਲਿਖਕੇ, ਜਿਵੇਂ ਕਿ ਮਹਿਬੂਬ ਸਾਹਿਬ ਹੁਰਾਂ ਕਿਹੈ, ਬਈ ਇਸ ਹਿੰਦੂ ਧਾਰਨਾ ਦਾ ਲੱਕ ਤੋੜ 'ਤਾ ਸੀ। ਬੜੀਆਂ ਠੋਸ ਅਤੇ ਨਿੱਗਰ ਦਲੀਲਾਂ ਨਾਲ ਭਾਈ ਕਾਨ੍ਹ ਸਿੰਘ ਨੇ ਇਹ ਸਾਬਤ ਕਰ ਦਿੱਤਾ ਸੀ ਬਈ ਸਿੱਖ ਹਿੰਦੂ ਸਮਾਜ ਦਾ ਅੰਗ ਨਹੀਂ।

ਸੋ ਮੇਰੀ ਧਾਰਨਾ ਇਹ ਐ ਬਈ ਜੇ ਇਹ ਗੱਲ ਨਿਰੋਲ ਧਾਰਮਿਕ ਧਰਾਤਲ 'ਤੇ ਰਹੀ ਹੁੰਦੀ ਤਾਂ ਸਾਡੇ ਵਾਸਤੇ ਸ਼ਾਇਦ ਐਨੀ ਖਤਰਨਾਕ ਨਾ ਹੁੰਦੀ। ਜਾਂ ਇਹਦੇ ਆਹ ਨਤੀਜੇ ਜੋ ਅੱਜ ਅਸੀਂ ਭੁਗਤ ਰਹੇ ਆਂ, ਉਹ ਨਾ ਹੁੰਦੇ। ਹਿੰਦੂ ਦੀ ਇਹ ਧਾਰਮਿਕ ਧਾਰਨਾ ਦਾ ਜਦੋਂ ਰਾਜਨੀਤਕ ਰੂਪਾਂਤਰਨ ਹੋਇਆ, ਇਕ ਰਾਜਨੀਤਕ ਖਿਆਲ (ਆਈਡੀਏ) ਦੇ

ਵਿੱਚ। ਉਹ ਸੀ ਇੰਡੀਅਨ ਨੇਸ਼ਨ (ਭਾਰਤੀ ਕੌਮ) ਦਾ ਸੰਕਲਪ। ਜਿਸ ਤਰ੍ਹਾਂ ਉਹ ਹਿੰਦੁਸਤਾਨ ਵਿੱਚ ਪੈਦਾ ਹੋਏ ਬਾਕੀ ਸਾਰੇ ਧਰਮਾਂ ਨੂੰ ਆਪਣੇ ਲਘੂ ਅੰਗ ਸਮਝਦੇ ਹਨ, ਉਸੇ ਤਰ੍ਹਾਂ ਹਿੰਦੁਸਤਾਨ ਦੇ ਸਾਰੇ ਲੋਕਾਂ ਨੂੰ ਉਹ ਇੱਕੋ-ਸਾਂਝੀ ਕੌਮ (ਸਿੰਗਲ ਨੇਸ਼ਨ) ਤਸੱਵਰ ਕਰਦੇ ਹਨ ਅਤੇ ਇਸ ਮਨੌਤ ਦੇ ਅਧਾਰ 'ਤੇ ਉਹ ਭਾਰਤ ਅੰਦਰ ਇੱਕ ਨੇਸ਼ਨ ਸਟੇਟ ਸਿਰਜਣ ਦਾ ਪ੍ਰੋਜੈਕਟ ਲੈ ਕੇ ਚੱਲੇ...। ਇਹ ਸੰਕਲਪ ਸਾਡੇ ਵਾਸਤੇ ਕਿੱਡਾ ਖਤਰਨਾਕ ਸੀ, ਇਸ ਦੇ ਅਰਥ-ਭਾਵ ਕੀ ਨਿਕਲਦੇ ਨੇ ? ਇਹ ਗੱਲ ਜਾਣਨੀ ਬਹੁਤ ਮਹੱਤਵਪੂਰਨ ਐ। ਵੱਧ ਇਸ ਕਰਕੇ ਮਹੱਤਵਪੂਰਨ ਐ ਕਿ ਇਸ ਸੰਕਲਪ ਦੇ ਵਿੱਚ ਛਲ ਤੇ ਫਰੇਬ ਦਾ ਤਾਣ ਬਹੁਤ ਈ ਅਸੀਮ ਹੈ। ਕਿਉਂਕਿ ਇਹਦੇ ਪਿੱਛੇ ਇੱਕ ਪੱਛਮ ਦੇ ਫਲਸਫੇ ਦੀ ਪੂਰੀ ਤਾਕਤ ਖੜ੍ਹੀ ਐ।

'ਨੇਸ਼ਨ'.. 'ਲਿਬਰਲ ਡੈਮੋਕ੍ਰੇਸੀ'.. 'ਸੈਕੂਲਰਇਜ਼ਮ' ਤੇ 'ਨੇਸ਼ਨ ਸਟੇਟ' ਬੜੇ ਖ਼ੂਬਸੂਰਤ ਤੇ ਮਨ ਨੂੰ ਭਾਉਣ ਵਾਲੇ ਸੰਕਲਪ ਜਾਪਦੇ ਨੇ। ਖਾਸ ਕਰਕੇ ਪੜ੍ਹੇ ਲਿਖੇ ਵਰਗਾਂ ਨੂੰ ਦੁਨੀਆਂ ਦੇ ਵਿੱਚ ਇਹਨਾਂ ਸੰਕਲਪਾਂ ਨੇ ਤਕਰੀਬਨ ਕੀਲ ਲਿਆ। (ਇਨ੍ਹਾਂ ਦੇ ਅੱਗੇ) ਆਤਮ ਸਰਮਰਪਣ ਕਰ 'ਤਾ ਸਭ ਨੇ। ਇਸ ਨੇ ਸਾਡੀਆ ਦਿਸ਼ਾਵਾਂ ਤੇ ਮੰਜ਼ਲਾਂ ਤੈਅ ਕਰ ਦਿਤੀਆਂ। ਅਸੀਂ ਕਿੱਧਰ ਨੂੰ ਵੱਧਣੈ, ਇਸ ਦਾ ਇੱਕ ਮਾਡਲ ਸਿਰਜ ਦਿੱਤਾ ਉਨ੍ਹਾਂ ਨੇ। ਤਬਦੀਲੀ ਕਰਨੀ ਐ ਤਾਂ, ਵਿਕਾਸ ਕਰਨੈ ਤਾਂ, ਆਹ ਮਾਡਲ ਪਿਐ ਸਾਹਮਣੇ। ਆਪਣੀਆਂ ਪ੍ਰੰਪਰਾਵਾਂ 'ਚੋਂ ਤੁਹਾਡੇ ਭਵਿੱਖ ਦਾ ਕੀ ਨਕਸ਼ਾ ਉੱਭਰਦੈ, ਕੀ ਦ੍ਰਿਸ਼ਟੀ (ਵਿਜ਼ਨ) ਉੱਭਰਦੀ ਐ, ਅਸੀਂ ਇਹ ਸਭ ਭੁੱਲ ਭੁਲਾ ਗਏ। (ਆਪਣਾ ਸਾਰਾ ਕੁੱਝ) ਛੱਡ-ਛਡਾ ਕੇ (ਪੱਛਮ ਦਾ) ਉਹ ਸਾਰਾ ਕੁੱਝ ਪਰਵਾਨ ਕਰ ਲਿਆ।

ਸੋ, ਜਿਹੜੀ ਮੈਂ ਗੱਲ ਕਰ ਰਿਹਾ ਸੀ (ਸਿੱਖਾਂ ਦੇ ਇਕ ਵਰਗ ਦੁਆਰਾ ਭਾਰਤੀ ਸਟੇਟ ਦੇ ਨਾਲ) ਕੋਲੈਬਰੇਟ ਕਰਨ (ਭਾਈਵਾਲ ਬਣਨ) ਦੀ, ਕਿ ਸਿੱਖਾਂ ਦਾ ਇੱਕ ਵਰਗ ਜਦੋਂ ਹਿੰਦੂ ਨਾਲ ਸਾਂਝ-ਭਿਆਲੀ ਕਰਦੈ, ਤਾਂ ਉਹ ਨਿਰਾਪੁਰਾ ਬੇਈਮਾਨੀ 'ਚੋਂ ਨੀਂ ਕਰਦਾ, ਨਿਰਾ ਪੁਰਾ ਡਰ 'ਚੋਂ ਵੀ ਨਈ ਕਰਦਾ, ਤੇ ਨਿਰੀ ਮੌਕਾਪ੍ਰਸਤੀ 'ਚੋਂ ਵੀ ਨਈ ਕਰਦਾ। ਇੱਕ ਅਧੀਨਗੀ ਕਬੂਲ ਕਰ ਲਈ ਉਸ ਨੇ ਕੁਝ ਸੰਕਲਪਾਂ ਪ੍ਰਤੀ। ਹੁਣ ਉਨ੍ਹਾਂ ਸੰਕਲਪਾਂ ਨੂੰ ਚੁਣੌਤੀ ਦੇਣੀ ਸੌਖੀ ਗੱਲ ਨਹੀਂ। ਪਹਿਲੀ ਗੱਲ ਤਾਂ ਐਡੀ ਵੱਡੀ ਤਾਕਤਵਰ ਸਟੇਟ, ਦੂਜੀ ਉਹਦੀ ਭਾਰੀ ਬਹੁਗਿਣਤੀ, ਤੀਜੇ ਉਹਦੇ ਪਿੱਛੇ ਸਾਰਾ (ਹਿੰਦੂ) ਸਮਾਜ ਲਾਮਬੰਦ ਹੋਣ ਨੂੰ ਤਿਆਰ ਐ, ਅਤੇ ਚੌਥਾ ਉਹਦੇ ਪਿੱਛੇ ਇੱਕ ਐਡੇ ਵੱਡੇ ਫਲਸਫੇ ਤੇ ਸੰਕਲਪਾਂ ਦੀ ਜਿਹੜੀ ਤਾਕਤ ਐ...। ਹੁਣ ਇਹ ਚੁਣੌਤੀ ਕਿਸੇ ਸਾਧਾਰਨ ਅਕਾਲੀ ਆਗੂ ਤੋਂ ਨਹੀਂ ਸੀ ਦੇ ਹੋਣੀ। (ਉਨ੍ਹਾਂ ਦੇ ਵੱਸ 'ਚ ਨਹੀਂ ਇਹ)। ਆਪਾਂ ਨੂੰ ਇਹ ਗੱਲ ਸਮਝ ਲੈਣੀ ਚਾਹੀਦੀ ਐ। ਆਪਾਂ ਐਵੇਂ ਗਾਲ੍ਹਾਂ ਕੱਢੀ ਜਾਈਏ 'ਕਾਲੀਆਂ ਨੂੰ,

ਬਈ ਉਹਨਾਂ ਨੇ ਗੱਦਾਰੀ ਕੀਤੀ। ਇਹ ਗੱਲ ਆਪਾਂ ਵੀ ਸੋਚ ਕੇ ਦੇਖੀਏ ਬਈ ਅਜਿਹੀ ਸਥਿਤੀ 'ਚ ਜਦੋਂ ਬੰਦਾ ਪੈਂਦੈ, ਉਹਨੂੰ ਇਹੋ ਲੱਗੀ ਜਾਂਦੈ ਅਸੀਂ ਐਨੇ ਕਮਜ਼ੋਰ ਹਾਂ, ਐਨੇ ਥੋੜ੍ਹੇ ਜਿਹੇ ਆਂ, ਆਹ ਸਾਡੀ ਸਥਿਤੀ ਐ, ਇਕ ਮਨ 'ਤੇ ਪੂਰੀ ਛੇਪ ਐ (ਪੱਛਮ ਦੇ) ਫਲਸਫੇ ਦੀ, ਕਿ ਇਨ੍ਹਾਂ ਕੋਲ ਬਹੁਤ ਹੀ ਐਡਵਾਂਸ ਅਤੇ ਉਨੱਤ ਫਲਸਫੇ ਹਨ ...ਤੇ ਸਾਡੀਆਂ ਤਾਂ ਅਠਾਰਵੀਂ ਸਦੀ ਦੀਆਂ ਪ੍ਰੰਪਰਾਵਾਂ ਉਹ ਹੁਣ ਕਿੱਥੇ ਲਾਗੂ ਹੋ ਸਕਦੀਆਂ ਨੇ ? ਸੋ, ਉਸ ਸਾਰੇ ਕੁਝ 'ਚੋਂ ਇੱਕ ਵਰਗ ਨੇ, ਖਾਸ ਕਰਕੇ ਪੜ੍ਹੇ-ਲਿਖੇ ਸਿੱਖ ਵਰਗ ਨੇ ਭਾਰਤੀ ਸਟੇਟ ਤੇ ਹਿੰਦੂ ਵਰਗ ਦੀ ਅਧੀਨਗੀ ਕਬੂਲ ਕਰ ਲਈ।

ਅਖੀਰ ਦੇ ਵਿੱਚ (ਸਮਝਣ ਵਾਲੀ) ਸਭ ਤੋਂ ਮਹੱਤਵਪੂਰਨ ਗੱਲ ਇਹ ਵੀ ਐ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨਾਲ ਸਭ ਤੋਂ ਵੱਧ ਵਫ਼ਾ (ਸਿੱਖਾਂ ਦੇ) ਕਿਹੜੇ ਵਰਗਾਂ ਨੇ ਨਿਭਾਈ, ਤੇ ਸਭ ਤੋਂ ਵੱਧ ਬੇਵਫ਼ਾਈ ਕਿਹੜੇ ਵਰਗ ਨੇ ਕੀਤੀ ? ਇਹ ਗੱਲ ਬਹੁਤ ਅਹਿਮ ਐ ਸਾਡੇ ਲਈ ਸਮਝਣ ਵਾਸਤੇ ਅਤੇ ਉਹਦੀ ਇੱਕ (ਤਰਕਸੰਗਤ) ਵਿਆਖਿਆ ਵੀ ਐ। ਜਿੰਨਾਂ ਪੜ੍ਹਿਆ-ਲਿਖਿਆ ਵਰਗ ਸੀ, ਉਹਦਾ ਵੱਡਾ ਹਿੱਸਾ ਇਹਨਾਂ ਸੰਕਲਪਾਂ ਦਾ... ਅਤੇ ਇਸ ਕਿਸਮ ਦੀ ਸੋਚ ਦਾ ਗੁਲਾਮ ਸੀ। ਬਾਕੀ ਜੋ ਮਿਡਲ ਕਲਾਸ (ਮੱਧ ਵਰਗ) ਵਿੱਚ ਜਿਹੜੇ ਆਮ ਐਬ ਪਾਏ ਜਾਦੇ ਨੇ, ਉਹ ਤਾਂ ਚੱਲੋਂ ਸਾਰਿਆਂ 'ਚ ਹੁੰਦੇ ਨੇ, ਜਿਵੇਂ ਕੈਰੀਅਰਰਿਜ਼ਮ (ਰੁਤਬਾਪ੍ਰਸਤੀ), ਐਮਬੀਸ਼ਨ (ਵੱਡ-ਖਾਹਸ਼ਾਂ), ਲਸਟ (ਲਾਲਸਾਵਾਂ)... ਉਹ ਸਾਰਾ ਕੁਛ ਈ ਹੁੰਦੈ। ਸ.ਗੁਰਤੇਜ ਸਿੰਘ ਦਾ ਮਾਮਲਾ ਸਾਡੇ ਸਾਹਮਣੇ ਐ, ਕਿ ਜੇ ਉਹ ਏਸ ਰਾਹ ਨਾ ਪਏ ਹੁੰਦੇ, ਦੂਜੇ ਪਾਸੇ ਤਰੱਕੀ ਦੇ ਕਿੰਨੇ ਮੌਕੇ ਸੀਗੇ, ਕਿੰਨਾ ਮਾਣ-ਸਨਮਾਨ ਮਿਲ ਸਕਦਾ ਸੀ, ਕਿੱਥੋਂ ਦੀ ਕਿੱਥੇ ਪਹੁੰਚ ਸਕਦੇ ਸੀ। (ਹਿੰਦੂ ਵਰਗ ਵੱਲੋਂ) ਇੰਨ੍ਹਾਂ ਨੂੰ ਆਦਰਸ਼ਕ ਆਈ.ਏ.ਐੱਸ. ਅਫ਼ਸਰ ਵੀ ਪੇਸ਼ ਕੀਤਾ ਜਾ ਸਕਦਾ ਸੀ, ਮਹਾਨ ਵਿਦਵਾਨ ਵੀ ਤੇ ਜ਼ਹੀਨ ਕਿਸਮ ਦਾ ਇਨਸਾਨ ਵੀ। ਸਭ ਕੁਝ ਹੋ ਸਕਦਾ ਸੀ। ਇਹ 'ਐਲਓਰਮੈਂਟਸ', ਇਹ ਲਾਲਚ ਕੋਈ ਛੋਟੇ ਨੀਂ ਹੁੰਦੇ। ਸੋ, ਮਨੁੱਖੀ ਫਿਤਰਤ ਦੀਆਂ ਕੁਝ ਕਮਜ਼ੋਰੀਆਂ ਨੂੰ ਸਮਝਣਾ ਵੀ ਜ਼ਰੂਰੀ ਹੈ।... ਤੇ ਇਹਦਾ ਇਕ ਮਾਹੌਲ ਬਣਦੈ, ਇਸ ਕਿਸਮ ਦਾ ਰਾਜਸੀ ਤੇ ਵਿਚਾਰਧਾਰਕ ਵਾਤਾਵਰਣ, ਜੀਹਦੇ ਵਿੱਚ ਜਿਹੜੀਆਂ ਇਹ ਕਮਜ਼ੋਰੀਆਂ ਨੇ ਉਹ ਪੂਰਾ ਜੋਰ ਫੜ ਜਾਂਦੀਆਂ ਨੇ। ਇਨ੍ਹਾਂ ਸਾਰੀਆਂ ਗੱਲਾਂ ਨੂੰ ਸਮਝ ਕੇ ਹੀ ਲੜਾਈ ਲੜਨੀ ਪੈਂਦੀ ਐ।

ਸੋ, ਮੈਂ ਜਿਹੜੀ ਗੱਲ ਕਰ ਰਿਹਾ ਸੀ ਕਿ ਅਕਾਲੀ ਆਗੂ ਐਡਾ ਵੱਡਾ ਕੰਮ ਨਹੀਂ ਸੀ ਕਰ ਸਕਦੇ, ਉਹ ਏਡੀ ਜੁਰੱਅਤ ਨਹੀਂ ਸੀ ਕਰ ਸਕਦੇ ਕਿ ਇਸ ਐਡੇ ਵੱਡੇ ਅਡੰਬਰ ਨੂੰ ਚੁਣੌਤੀ ਦੇ ਸਕਦੇ। ਕਿਉਂਕਿ ਜਿੱਥੋਂ ਵੀ ਕੋਈ ਕਿਤਾਬ ਚੁੱਕੋਗੇ, ਕਿ ਜਮਹੂਰੀਅਤ ਬਾਰੇ ਮਾਡਰਨ ਥਿਊਰੀ ਕੀ ਹੈ ? ਸਟੇਟ ਬਾਰੇ ਮਾਡਰਨ ਥਿਊਰੀ ਕੀ ਹੈ ?

ਉਹ ਸਾਰਾ ਕੁਝ ਫੀਡ ਕੀਤਾ ਜਾਂਦੈ। ਆਮ ਤੌਰ 'ਤੇ ਆਪਾਂ ਇਨ੍ਹਾਂ ਪੱਛਮੀ ਸਿਧਾਂਤਾਂ ਨੂੰ ਹੀ ਸਭ ਕੁੱਝ ਮੰਨ ਲੈਨੇ ਆਂ। ਫਿਰ ਅਸੀਂ ਕਿਥੋਂ (ਕਰਤਾਰ ਸਿੰਘ) ਕਲਾਸਵਾਲੀਆ ਪੜ੍ਹਾਂਗੇ, ਕਿੱਥੋਂ ਰਤਨ ਸਿੰਘ ਭੰਗੂ ਪੜ੍ਹਾਂਗੇ ? ਇਹ ਤਾਂ ਸਾਨੂੰ ਸਭ ਪੁਰਾਣੀਆਂ ਜਿਹੀਆਂ ਗੱਲਾਂ ਜਾਪਣ ਲੱਗ ਪਈਆਂ। ਸੋ, ਇਹ ਜਿਹੜੀ ਗੱਲ ਸੀ, ਐਡੀ ਵੱਡੀ ਚੁਣੌਤੀ ਦੇਣ ਦੀ, ਉਹ ਕਿਸੇ ਸਧਾਰਨ ਪ੍ਰਤਿਭਾ ਦੇ ਮਾਲਕ ਅਤੇ ਸਧਾਰਨ ਜਿਹੇ ਇਖਲਾਕ ਵਾਲੇ ਆਦਮੀ ਦੇ ਵਿਚ ਇਹ ਸਮਰੱਥਾ ਨਹੀਂ ਸੀ ਹੋ ਸਕਦੀ। ਇਹਦੇ ਵਾਸਤੇ ਇੱਕ ਬਹੁਤ ਹੀ ਵੱਖਰੀ ਕਿਸਮ ਦੀ ਪ੍ਰਤਿਭਾ ਚਾਹੀਦੀ ਸੀ... ਤੇ ਉਹ ਪ੍ਰਤਿਭਾ ਦਾ ਕਿਤਾਬੀ ਇਲਮ ਨਾਲ ਕੋਈ ਵੀ ਸਬੰਧ ਨਹੀਂ। ਸੰਤ ਜੇ ਕਿਤੇ ਪੜ੍ਹੇ-ਲਿਖੇ ਹੁੰਦੇ ਤਾਂ ਸ਼ਾਇਦ ਉਹ ਵੀ ਇਹ ਕੰਮ ਨਾ ਕਰ ਸਕਦੇ। ਕਿਉਂਕਿ ਜਿਸ ਤਰ੍ਹਾਂ ਗੁਰਤੇਜ ਸਿੰਘ ਹੁਰਾਂ ਨੇ ਕਿਹੈ, ਇਹ ਗੱਲਾਂ ਅਧਿਆਤਮਕ ਬਲ ਦੇ ਆਸਰੇ ਹੀ ਹੋਣੀਆਂ ਸੀ, ਕਿਸੇ ਦੁਨੀਆਵੀ ਸਿਆਣਪ ਨਾਲ ਨਹੀਂ। ਅਤੇ ਉਸ ਅਧਿਆਤਮਕ ਪੱਖ ਨੂੰ ਮਹਿਬੂਬ ਸਾਹਿਬ ਹੁਰਾਂ ਨੇ ਬਹੁਤ ਹੀ ਸੋਹਣਾ ਬਿਆਨ ਕੀਤੈ, ਇਸ ਕਰਕੇ ਮੈਂ ਉਸ ਦੇ ਵਿਸਥਾਰ ਵਿੱਚ ਨਹੀਂ ਜਾਊਂਗਾ। ਇਹ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਹੀ ਸੀ ਜਿੰਨ੍ਹਾਂ ਨੂੰ ਪੰਥ ਅੱਗੇ ਦਰਪੇਸ਼ ਖਤਰਿਆਂ ਦੀ ਐਨ ਨੰਗੀ ਤਸਵੀਰ ਨਜ਼ਰ ਆ ਗਈ ਸੀ। ਇਹ ਬਾਕੀਆਂ ਨੂੰ ਨਜ਼ਰ ਨਹੀਂ ਸੀ ਆਉਂਦੀ। ਡਰਪੋਕ ਬੰਦਾ ਤਾਂ ਇਸ (ਡਰਾਉਣੀ) ਹਕੀਕਤ ਦੀ ਕਲਪਨਾ ਤੋਂ ਵੀ ਕੰਬ ਉਠਦੈ।

ਇਹ ਬਕਾਇਦਾ ਇੱਕ (ਮਨੋ-ਵਿਗਿਆਨਕ) ਸਿਧਾਂਤ ਐ ਕਿ ਜਦੋਂ ਬੰਦਾ ਕੋਈ ਇਹੋ ਜੀ ਗੱਲ ਤੋਂ, ਜੀਹਦੇ 'ਤੇ ਉਹਦਾ ਵੱਸ ਨਾ ਹੋਵੇ, ਭਾਵ ਕਿਸੇ ਅਜਿਹੇ ਖਤਰੇ ਨੂੰ ਦੇਖਦੈਂ ਤਾਂ ਉਹਦੇ 'ਚੋਂ ਉਹ ਇੱਕ ਇਸ ਕਿਸਮ ਦਾ 'ਡਿਫੈਂਸ ਮੈਕੇਨਿਜ਼ਮ' (ਬਚਾਓ ਪ੍ਰਬੰਧ) ਸਿਰਜ ਲੈਂਦੈ। ਉਹ ਹਕੀਕਤ ਨੂੰ ਮੰਨਣ ਤੋ ਹੀਂ ਇਨਕਾਰੀ ਹੋ ਜਾਂਦੈ, ਕਿ ਨਹੀਂ, ਇਹ ਰਿਐਲਟੀ (ਹਕੀਕਤ) ਨਹੀਂ। (ਉਹ ਸੋਚਦੈ ਕਿ) ਜਦੋਂ ਰਿਐਲਟੀ ਨੂੰ ਅੱਖੋਂ ਓਹਲੇ ਕਰ ਦਿਓ ਤਾਂ ਉਸ ਤੋਂ ਛੁਟਕਾਰਾ ਹੋ ਜਾਵੇਗਾ। ਉਹ ਦਰਪੇਸ਼ ਹਕੀਕਤ ਨੂੰ ਛਾਂਗ-ਤਰਾਸ਼ ਕੇ, ਆਪਣੇ ਮਨ ਵਿਚ ਉਸ ਦੀ ਇਕ ਮਨ-ਭਾਉਂਦੀ ਝੂਠੀ ਤਸਵੀਰ ਘੜ ਲੈਂਦੈ। ਉਹ ਮਨ ਦੇ ਵਿਚ ਇਕ 'ਇਲਊਜ਼ਨ' (ਭਰਮ-ਚੇਤਨਾ) ਖੜ੍ਹਾ ਕਰ ਲੈਂਦੇ ਰਿਐਲਟੀ ਬਾਰੇ, ਤੇ ਫਿਰ ਉਸ 'ਇਲਊਜ਼ਨ' ਦੇ (ਸਵੈ-ਸਿਰਜੇ ਉਸ ਭਰਮ ਦੇ) ਸੰਸਾਰ ਵਿੱਚ ਹੀ ਉਹ ਜਿਊਂਦਾ ਹੈ। ਇਹ ਉਸ ਦੀ 'ਕਨਵਿਕਸ਼ਨ' (ਵਿਸ਼ਵਾਸ) ਬਣ ਜਾਂਦੀ ਹੈ।

ਸੋ, ਬਾਕੀ ਦੇ ਜਿਹੜੇ ਬੰਦੇ ਸੀ, 'ਕਾਲੀ ਆਗੂ .. ਉਹਨਾਂ ਪੱਲੇ ਏਨਾ ਆਤਮਿਕ ਤਾਣ ਨਹੀਂ ਸੀ, ਇਹ ਦ੍ਰਿਸ਼ਟੀ ਨਹੀਂ ਸੀ ਕਿ ਉਹ ਆਉਣ ਵਾਲੇ ਖਤਰਿਆਂ ਨੂੰ ਨੰਗੀ ਅੱਖ ਨਾਲ ਦੇਖ ਸਕਦੇ। ਕਿ (ਪੰਥ ਨਾਲ) ਕੀ ਕੁਝ ਹੋਣ ਵਾਲੈ, ਕੀ ਕੁਝ ਵਾਪਰਨ ਵਾਲੈ... ਜਿਵੇਂ ਮਹਿਬੂਬ ਸਾਹਿਬ ਨੇ ਬਿਆਨ ਕੀਤੈ, ਕਿ ਸੰਤ ਜਰਨੈਲ ਸਿੰਘ ਨੇ ਉਹ ਸਭ

ਕੁੱਝ ਦੇਖ (ਭਾਂਪ) ਲਿਆ ਸੀ ਕਿ ਇੱਥੇ ਆਹ ਕੁਝ ਵਾਪਰਨੈ... ਤੇ ਉਹਦੇ ਬਾਰੇ ਜੋ ਉਹਨਾਂ ਨੇ ਆਪਣੇ ਕਦਮ ਚੁੱਕਣੇ ਸੀ, ਜੋ ਲੜਾਈ ਲੜਨੀ ਸੀ, ਉਹ ਕੋਈ ਉਸ ਕਿਸਮ ਦੀ ਟੈਕਨੀਕਲ ਲੜਾਈ ਨਹੀਂ ਸੀ, ਕੋਈ ਜਿੱਤਣ ਵਾਸਤੇ (ਫੌਰੀ ਅਰਥਾਂ ਵਿਚ) ਲੜਾਈ ਨਹੀਂ ਸੀ ਉਹ।

ਆਮ ਤੌਰ 'ਤੇ ਸਾਡੇ 'ਚ ਇਹ ਹੋ ਜਾਂਦੈ ਬਈ ਆਪਾਂ ਤਕਨੀਕੀ ਤੌਰ 'ਤੇ ਲੜਾਈ ਦਾ ਚੀਰ ਫਾੜ ਕਰਨ ਬਹਿ ਜਾਨੇ ਆਂ। ਇਕੋ ਉਦਾਹਰਨ ਆਪਾਂ ਲਈਏ, ਕਿ ਛੇਵੇਂ ਪਾਤਸ਼ਾਹ ਦੀ ਜਿਹੜੀ ਪਹਿਲੀ ਲੜਾਈ ਹੋਈ ਸੀ, ਸ਼ਾਇਦ 1626 ਜਾਂ '28 ਵਿੱਚ, ਉਹ 'ਸ਼ਾਹੀ ਬਾਜ਼' ਦਾ ਮਸਲਾ ਸੀ। ਕਿ ਸਿੰਘਾਂ ਨੇ ਸ਼ਾਹੀ ਬਾਜ਼ ਫੜ ਲਿਆ ਸੀ, ਜ਼ਖ਼ਮੀ। ਤੇ ਜਦੋਂ (ਲਾਹੌਰ ਦੇ) ਫੌਜਦਾਰ ਦੇ ਬੰਦੇ ਮੰਗਣ ਆਏ ਬਾਜ਼ ਤਾਂ ਸਿੰਘਾਂ ਨੇ ਜਵਾਬ ਦੇ 'ਤਾ। ਬਈ ਅਸੀਂ ਨੀਂ ਬਾਜ਼ ਦੇਣਾ। ਸੋ, ਬਾਜ਼ ਮੁੱਦਾ ਬਣ ਗਿਆ ਲੜਾਈ ਦਾ। ਪਹਿਲੀ ਲੜਾਈ ਸੀ। ਅਜੇ ਸਿੱਖਾਂ ਦੀ ਤਾਕਤ ਵੀ ਕੁਝ ਨੀਂ ਸੀ। ਤੇ ਕੁੱਝ ਸਿੰਘਾਂ ਨੇ ਆ ਕੇ ਗੁਰੂ ਸਾਹਿਬ ਕੋਲੇ ਸ਼ੰਕਾ ਪ੍ਰਗਟ ਕੀਤੀ, ਜੀ ਬਾਜ਼ ਪਿੱਛੇ ਐਡੀ ਵੱਡੀ ਹਕੂਮਤ ਨੂੰ ਕਿਉਂ ਨਰਾਜ਼ ਕਰਨੈ, ਬਾਜ਼ ਈ ਐ ਨਾ। ਹੁਣ ਗੱਲ ਇਹ ਐ ਬਈ ਇੱਕ ਜੀਹਦੀ ਦੁਨੀਆਵੀਂ ਦ੍ਰਿਸ਼ਟੀ ਐ, ਉਹਨੂੰ ਸਿਰਫ਼ ਬਾਜ਼ ਦਿੱਸਦੈ। ਪਰ ਗੁਰੂ ਸਾਹਿਬ ਸਾਰੇ ਵਰਤਾਰੇ ਨੂੰ ਇੱਕ ਹੋਰ ਦ੍ਰਿਸ਼ਟੀ ਤੋਂ ਦੇਖ ਰਹੇ ਸੀ... ਆਤਮਿਕ ਦ੍ਰਿਸ਼ਟੀ ਤੋਂ। ਉਨ੍ਹਾਂ ਨੂੰ ਬਾਜ਼ ਦੇ ਪਿੱਛੇ 'ਕੁੱਝ ਹੋਰ' ਨਜ਼ਰ ਪੈ ਰਿਹਾ ਸੀ। ਉਨ੍ਹਾਂ ਕਿਹਾ 'ਤਿਨ ਕੋ ਬਾਜ਼ ਨਹੀਂ ਮੈਂ ਦੇਨਾ, ਤਾਜ਼-ਬਾਜ਼ ਸਭ ਇਨ ਸੇ ਲੇਨਾ'। ਬਈ ਗੱਲ ਬਾਜ਼ ਦੀ ਨੀਂ, ਗੱਲ ਤਾਜ਼ ਦੀ ਐ। ਹੁਣ ਜੀਹਨੂੰ ਸਿਰਫ਼ ਬਾਜ਼ ਈ ਦਿਸਦੈ, ਉਹ ਤਾਂ ਕਹੂੰ ਬਈ ਖਾਹ-ਮ-ਖਾਹ ਪੰਗਾ ਲਿਆ, ਲੜਾਈ ਮੁੱਲ ਲਈ। ਇਹ ਵੀ ਪਤੈ ਬਈ ਉਸੇ ਲੜਾਈ 'ਚ ਤਾਜ਼ ਮਿਲਣਾ ਨੀਂ ਸੀ।

ਸੋ, ਪੋਲੀਟਿਕਸ (ਰਾਜਨੀਤੀ) ਬਾਰੇ ਜਿਹੜੀ ਇਸ ਕਿਸਮ ਦੀ 'ਕਨਵੈਨਸ਼ਨਲ ਵਿਜ਼ਡਮ' (ਪ੍ਰਚਲਤ ਧਾਰਨਾ) ਬਣੀ ਹੋਈ ਐ ਕਿ 'ਪੋਲੀਟਿਕਸ ਇਜ਼ ਦੀ ਆਰਟ ਆਫ਼ ਦੀ ਪੌਸੀਬਲ', (ਭਾਵ ਸੰਭਾਵਨਾਵਾਂ ਨੂੰ ਸਾਕਾਰ ਕਰਨ ਦਾ ਹੁਨਰ), ਇਹ ਗੱਲ ਉੱਥੇ ਲਾਗੂ ਹੁੰਦੀ ਐ ਜਿੱਥੇ ਲੜਾਈ ਨੀਵੇਂ ਧਰਾਤਲ 'ਤੇ ਲੜੀ ਜਾਂਦੀ ਐ, ਜਾਂ ਪੋਲੀਟਿਕਸ ਦਾ ਨੀਂਵੇਂ ਧਰਾਤਲ 'ਤੇ ਪ੍ਰਗਟਾਵਾ ਕੀਤਾ ਜਾਂਦੈ। ਜਿਵੇਂ ਇਲੈਕਸ਼ਨ ਲੜਨੀ ਹੋਵੇ, ਜਾਂ ਅਜਿਹਾ ਹੀ ਕੁੱਝ ਹੋਰ ਕਰਨਾ ਹੋਵੇ, ਫਿਰ ਇਹ ਸਾਰਾ ਕੁਝ ਠੀਕ ਐ। ਪਰ ਸੰਤਾਂ ਨੇ ਇਹਦੇ ਅਰਥ ਬਦਲ ਦਿੱਤੇ।

ਜਿਸ ਨੂੰ ਅਸੀਂ 'ਆਰਟ ਆਫ਼ ਦੀ ਪੌਸੀਬਲ ਜਾਂ ਫੀਜੀਬਲ' ਕਹਿੰਨੇ ਆ, ਉਸ 'ਫਿਜ਼ੀਬਲ' (ਸੰਭਵ) ਨੂੰ ਡਿਫਾਇਨ (ਪਰਿਭਾਸ਼ਤ) ਕੌਣ ਕਰੂੰ, ਤੇ ਕਿਵੇਂ ਕਰੂੰਗਾ। ਜਦੋਂ ਪਹਿਲੀ ਜੰਗ 1628 ਦੀ ਕੀਤੀ ਐ ਛੇਵੇਂ ਪਾਤਸ਼ਾਹ ਨੇ, ਇਹ ਕਿਤੇ ਲੱਗਦਾ ਸੀ ਬਈ

ਤਾਜ ਮਿਲਜੂਗਾ ਸਾਨੂੰ ? ਜਾਂ ਰਾਜ ਮਿਲਜੂਗਾ ਸਾਨੂੰ ? ਕੌਣ ਸੋਚ ਸਕਦਾ ਸੀ ਉਦੋਂ ਇਹ ਗੱਲ। ਉਹਦੀ ਕੋਈ ਵੀ ਸੰਭਾਵਨਾ ਨਹੀਂ ਸੀ ਦਿਖਦੀ ਉਦੋਂ। ਪਰ ਜੇ ਉਹ ਨਾ ਹੋਇਆ ਹੁੰਦਾ ਤਾਂ ਅਸੀਂ ਕਦੀ ਵੀ ਤਾਜ ਹਾਸਲ ਨਹੀਂ ਸੀ ਕਰ ਸਕਣਾ। ਸੋ ਸੰਤ ਜਰਨੈਲ ਸਿੰਘ ਦਾ ਜੋ ਰਾਜਨੀਤਕ ਅਮਲ ਸੀ ਉਹ ਇਸ ਗੱਲ 'ਚੋਂ ਨਹੀਂ ਸੀ ਨਿਕਲਿਆ ਕਿ ਅਨੰਦਪੁਰ ਸਾਹਿਬ ਦਾ ਮਤਾ ਮਨਵਾਉਣਾ ਸੀ। ਮੁੱਦੇ ਜੋ ਹੁੰਦੇ ਹਨ ਉਹ ਸਾਧਨ ਬਣਦੇ ਹਨ। ਬਾਜ਼ ਵੀ ਸਾਧਨ ਬਣਿਆ ਸੀ। ਗੱਲ ਇਹ ਐ ਕਿ ਕੌਮ ਦੀ ਜੋ ਦਸ਼ਾ ਬਣੀ ਹੋਈ ਸੀ, ਉਹ ਦਸ਼ਾ ਬਦਲਣੀ ਸੀ... ਅਤੇ ਉਹ ਦਸ਼ਾ ਐਵੇਂ ਨੀਂ ਸੀ ਬਦਲੀ ਜਾਣੀ। ਉਹ ਦਸ਼ਾ ਕਿਉਂ ਬਣੀ ਸੀ ? ਕੀ ਸੀ ਉਹ ? ਇਸ ਗੱਲ ਨੂੰ ਮਹਿਬੂਬ ਸਾਹਿਬ ਨੇ ਬਹੁਤ ਸੋਹਣੇ ਸ਼ਬਦਾਂ ਦੇ ਵਿੱਚ ਬਿਆਨ ਕੀਤੈ ਕਿ ਪੰਥ ਇਲਾਹੀ ਰਹਿਮਤਾਂ ਤੋਂ ਸੱਖਣੇ ਮਾਰੂ ਘੇਰੇ ਵਿੱਚ ਘਿਰਿਆ ਰਿਹਾ, ਬਹੁਤ ਲੰਬਾ ਸਮਾਂ। ਕਿਉਂਕਿ ਦਸਮ ਪਾਤਸ਼ਾਹ ਜਾਂਦੇ ਹੋਏ ਖ਼ਾਲਸੇ ਨਾਲ ਇੱਕ 'ਕਰਾਰ ਕਰਕੇ ਗਏ ਸੀ, ਇੱਕ ਆਦਰਸ਼ ਦੇ ਕੇ ਗਏ ਸੀ ਖ਼ਾਲਸੇ ਨੂੰ... ਕਿ ਜਦੋਂ ਤੱਕ ਇਹਦਾ ਪਾਲਣ ਕਰੋਗੇ, ਤਾਂ ਮੇਰੀ ਬਖਸ਼ਿਸ ਤੁਹਾਡੇ ਅੰਗ-ਸੰਗ ਰਹੂਗੀ, ਤੇ ਜਦੋਂ (ਇਸ ਆਦਰਸ਼ ਦਾ) ਪਾਲਣ ਕਰਨੋ ਹਟ ਜੋ ਗੇ ਤਾਂ ਇਸ ਬਖਸ਼ਿਸ ਤੋਂ ਸੱਖਣੇ ਹੋ ਜਾਵੋਗੇ।

ਸੋ ਇਹ ਇੱਕ ਲੰਮਾ ਦੌਰ ਚੱਲਿਆ, ਸੋਕੇ ਦਾ... ਬਹੁਤ ਹੀ ਲੰਮਾ ਦੌਰ। ਮਿਸਲਾਂ ਦੇ ਸਮੇਂ ਤੋਂ ਈ ਸ਼ੁਰੂ ਹੋ ਗਿਆ ਸੀ। ਸੋ ਸੰਤਾਂ ਦੇ ਰੋਲ ਨੂੰ 'ਕੱਲਾ 'ਕਾਲੀ ਆਗੂਆਂ ਦੇ ਰਾਜਨੀਤਕ ਅਮਲਾਂ ਦੇ ਪ੍ਰਸੰਗ ਤਕ ਸੀਮਤ ਕਰਕੇ ਨਾ ਦੇਖੋ, ਕਿ ਟੌਹੜਾ ਕੀ ਸੀ, ਬਾਦਲ ਕੀ ਸੀ, ਜਾਂ ਲੌਂਗੋਵਾਲ ਕੀ ਸੀ ? ਇਹ ਪ੍ਰਸੰਗ ਵੀ ਜ਼ਰੂਰੀ ਐ। ਏਸ ਲੈਵਲ 'ਤੇ ਵੀ ਵਿਚਾਰਨਾ ਜਰੂਰੀ ਹੋ ਜਾਂਦੈ। ਪਰ ਸੰਤਾਂ ਦੇ ਅਮਲਾਂ ਦੇ ਅਰਥ ਅਤੇ ਇਨ੍ਹਾਂ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਨੇ। ਆਤਮਿਕ ਪਤਨ ਹੋ ਚੁੱਕਿਆ ਸੀ ਕੌਮ ਦਾ ਬਹੁਤ ਜ਼ਿਆਦਾ। ਉਹ ਅਨੰਦਪੁਰ ਸਾਹਿਬ ਦੇ ਮਤੇ ਨੇ ਨਹੀਂ ਸੀ ਕੱਢਣਾ। ਉਹ ਤਾਂ ਇੱਕ ਵਸੀਲਾ ਬਣਨਾ ਸੀ।

ਮਹਿਬੂਬ ਸਾਹਿਬ ਨੇ ਹੁਣੇ ਜਿਹੜੀ ਬਿੰਬ ਵਾਲੀ ਗੱਲ ਕਹੀ ਐ ਨਾ, ਉਹ ਬਹੁਤ ਈ ਮਹੱਤਵਪੂਰਨ ਐ। ਉਨ੍ਹਾਂ ਨੇ ਇੱਕ ਹੋਰ ਵੀ ਗੱਲ ਕਹੀ ਐ। ਉਹ ਹੈ ਜੰਗ ਦਾ ਅਨੁਭਵ। ਕਿਉਂਕਿ ਛੇਵੇਂ ਪਾਤਸ਼ਾਹ ਦੀ ਲੜਾਈ, ਬਾਜ਼ ਵਾਲੀ, ਉਹ ਵੀ ਐਵੇਂ ਨੀਂ ਸਮਝੀ ਜਾ ਸਕਦੀ। ਇੱਕ ਜੰਗ ਦਾ ਅਨੁਭਵ ਦੇਣਾ ਸੀ ਗੁਰੂਆਂ ਨੇ ਕੌਮ ਨੂੰ। ਉਹਦੇ ਵਿੱਚੋਂ ਈ ਖ਼ਾਲਸਾ ਪਰਗਟ ਹੋਣਾ ਸੀ। ਕਿਉਂਕਿ ਆਪਾਂ ਇਹ ਕਹਿਨੈ ਆਂ ਕਿ ਜਿਹੜਾ ਖ਼ਾਲਸਾ ਐ, ਉਹ ਸਿਖਰ ਸੀ ਓਸ ਅਮਲ ਦਾ ਜੋ ਅਮਲ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋਇਆ ਸੀ। ਸੋ ਸਿੱਖ ਪੰਥ ਨੇ ਜੇ ਜੰਗ ਦਾ ਅਨੁਭਵ ਨਾ ਹੰਢਾਇਆ ਹੁੰਦਾ ਤਾਂ ਉਸ ਨੇ ਖ਼ਾਲਸਾ ਪੰਥ ਨਹੀਂ ਸੀ ਬਣਨਾ। ਆਤਮਿਕ ਇਨਕਲਾਬ ਦੇ ਅਮਲ ਵਿਚ ਪਾਉਣਾ ਜਰੂਰੀ ਸੀ ਕੌਮ ਨੂੰ, ਤਾਂ ਕਿ ਉਹਦੇ ਵਿੱਚ ਇੱਕ ਆਤਮਿਕ ਬਲ ਪੈਦਾ ਹੋਵੇ। ਸੋ ਸੰਤਾਂ ਦੀ ਜਿਹੜੀ ਸਾਰੀ ਗੱਲ

ਐ, ਉਹਨੂੰ ਸਮਝਣ ਵਾਸਤੇ ਜੰਗ ਬਾਰੇ ਖ਼ਾਲਸਈ ਦ੍ਰਿਸ਼ਟੀਕੋਣ ਨੂੰ ਸਮਝਣਾ ਬਹੁਤ ਜ਼ਰੂਰੀ ਐ। ਸੰਤ ਜੀ ਨੇ ਜੋ ਲੜਾਈ ਲੜੀ ਉਸ ਦੇ ਪਿੱਛੇ ਕਿਹੜੀ ਸੋਚ ਕੰਮ ਕਰ ਰਹੀ ਸੀ ? ਉਹ ਲੜਾਈ ਕਿਸੇ ਫੌਰੀ ਪ੍ਰਾਪਤੀ ਨੂੰ ਸਾਹਮਣੇ ਰੱਖਕੇ ਨਹੀਂ ਸੀ ਲੜੀ ਗਈ। ਮੈਂ ਏਥੇ ਜੰਗ ਦੇ ਅਨੁਭਵ ਬਾਰੇ ਮਹਿਬੂਬ ਸਾਹਿਬ ਦੀਆਂ ਕੁੱਝ ਸਤਰਾਂ ਪੜ੍ਹ ਕੇ ਸੁਣਾਉਣਾਂ। ਉਹ ਇਸ ਪ੍ਰਕਾਰ ਹਨ : 'ਖ਼ਾਲਸਾ ਜੀ ਦੀ ਅਧਿਆਤਮਕ ਬਣਤਰ ਕੁਝ ਇਸ ਤਰ੍ਹਾਂ ਦੀ ਹੈ ਕਿ ਜੰਗ ਬਿਨਾਂ ਉਹ ਨਾ ਜ਼ਿੰਦਗੀ ਦਾ ਮੁਕੰਮਲ ਅਨੁਭਵ ਕਰ ਸਕਦਾ ਹੈ ਅਤੇ ਨਾ ਉਸ ਵਿੱਚ ਪੂਰੀ ਤਰ੍ਹਾਂ ਸ਼ਾਮਲ ਹੋ ਸਕਦਾ ਹੈ। ਜੇ ਜੰਗ ਨੂੰ ਖ਼ਾਲਸਾ ਅਨੁਭਵ ਵਿੱਚੋਂ ਕੱਢ ਦੇਈਏ ਤਾਂ ਉਸ ਦੀ ਇਖ਼ਲਾਕੀ ਪਾਕੀਜ਼ਗੀ ਦੀ ਤੀਬਰਤਾ ਇੱਕਦਮ ਘਟ ਜਾਵੇਗੀ। ਉਹ ਆਪਣੇ ਆਤਮਿਕ ਸੋਮਿਆਂ ਨਾਲੋਂ ਟੁੱਟ ਜਾਵੇਗਾ ਅਤੇ ਉਸ ਦੇ ਕਲਾਮਈ ਚਾਅ ਨੂੰ ਲੋੜੀਂਦਾ ਸੁਹਜ ਨਹੀਂ ਮਿਲ ਸਕੇਗਾ। ਇੱਥੋਂ ਤੱਕ ਕਿ ਉਸ ਦੀ ਅਹਿੰਸਾ ਦੀ ਪ੍ਰਤੀਤੀ ਵੀ ਕਮਜ਼ੋਰ ਹੋ ਜਾਵੇਗੀ। ਉਸ ਦੇ ਰਹਿਮ ਅਤੇ ਮੁਹੱਬਤ ਦੇ ਜਜ਼ਬਿਆਂ ਦਾ ਸੁਹਜ ਆਪਣੀ ਚਮਕ ਗਵਾ ਬੈਠੇਗਾ। ਉਸ ਦੇ ਰੂਹਾਨੀ ਤੌਰ 'ਤੇ ਜਿਉਂਦੇ ਰਹਿਣ ਲਈ ਜੰਗ ਦਾ ਅਨੁਭਵ ਬਹੁਤ ਜ਼ਰੂਰੀ ਹੈ।'

ਹੁਣ ਇੱਥੋਂ ਕੌਮ ਨੂੰ ਜੰਗ 'ਚ ਪਾਉਣ ਪਿੱਛੇ ਇੱਕ ਤਾਂ ਆਹ ਆਤਮਿਕ ਨਜ਼ਰੀਆ ਕੰਮ ਕਰ ਰਿਹਾ ਹੈ, ਜੋ ਜ਼ਿਆਦਾਤਰ ਵਿਦਵਾਨਾਂ ਦੀ ਪਕੜ ਵਿੱਚ ਨੀਂ ਆਉਂਦਾ। ਅਸੀਂ ਜਦੋਂ ਸੰਤ ਜਰਨੈਲ ਸਿੰਘ ਨੂੰ ਦੇਖਣ ਲੱਗਦੇ ਆਂ ਤਾਂ ਬਹੁਤ ਨੀਵੇਂ ਧਰਾਤਲ 'ਤੇ ਖੜ੍ਹ ਕੇ ਦੇਖਦੇ ਹਾਂ। ਮਸਲਨ, ਜਥੇਦਾਰ ਕ੍ਰਿਪਾਲ ਸਿੰਘ ਦੀ ਕਿਤਾਬ ਪੜ੍ਹੋ... 'ਅੱਖੀਂ ਡਿੱਠਾ ਨੀਲਾ ਤਾਰਾ', ਜੋ ਤਿੰਨ ਜੂਨ ਦੀ ਰਾਤ ਨੂੰ ਭਾਈ ਅਮਰੀਕ ਸਿੰਘ ਹੁਰਾਂ ਨਾਲ ਜੋ ਗੱਲਬਾਤ ਹੋਈ ਉਨ੍ਹਾਂ ਦੀ। ਭਾਈ ਅਮਰੀਕ ਸਿੰਘ ਕਿੱਥੋਂ ਖੜ੍ਹਕੇ ਬੋਲ ਰਹੇ ਸਨ ਔਰ ਉਹ (ਜਥੇਦਾਰ) ਕਿੱਥੇ ਖੜ੍ਹਾ ਸੀ। ਉਹ ਜਾ ਕੇ ਟੌਹੜੇ ਨਾਲ ਵੀ ਗੱਲ ਕਰਦੈ, ਔਰ ਉਹਨੂੰ ਇਹ ਲੱਗ ਰਿਹੈ ਬਈ ਇਹਨਾਂ ਬੰਦਿਆਂ (ਭਾਈ ਅਮਰੀਕ ਸਿੰਘ ਤੇ ਜਨਰਲ ਸੁਬੇਗ ਸਿੰਘ ਹੁਰਾਂ) ਦਾ ਦਿਮਾਗ ਠੀਕ ਐ ? ਕਿਹੜੀਆਂ ਗੱਲਾਂ ਕਰੀ ਜਾਂਦੇ ਐ ? ਕਿਉਂਕਿ ਭਾਈ ਅਮਰੀਕ ਸਿੰਘ ਚਾਹੁੰਦੇ ਸੀ ਕਿ ਜਥੇਦਾਰ ਜੇ ਅਜੇ ਵੀ ਕੁਛ ਕਰ ਸਕਣ। ਹੁਣ ਉਹ (ਜਥੇਦਾਰ ਤੇ ਅਕਾਲੀ ਆਗੂ) ਤਾਂ ਸਾਰੀ ਗੱਲ ਨੂੰ ਦੇਖ ਹੀ ਹੋਰ ਤਰੀਕੇ ਨਾਲ ਰਹੇ ਸੀ। ਸੰਤ ਜਰਨੈਲ ਸਿੰਘ ਜੋ ਖੇਡ ਖੇਡਣ ਜਾ ਰਿਹਾ ਸੀ, ਉਸ ਖੇਡ ਦੀ ਤਾਂ ਉਨ੍ਹਾਂ ਨੂੰ ਬਿਲਕੁਲ ਵਿਆਕਰਣ ਈ ਨਹੀਂ ਪਤਾ ਸੀ। ਇਸ ਕਰਕੇ ਜਿਹੜੇ ਇਹੋ ਜਿਹੇ ਲਿਖਾਰੀ ਐ, ਉਨ੍ਹਾਂ ਨੇ ਸੰਤਾਂ ਬਾਰੇ ਜੋ ਕੁਝ ਵੀ ਲਿਖਿਐ, ਜਿਵੇਂ ਕੁਲਵੰਤ ਸਿੰਘ ਮਾਂਗਟ ਐ, ਉਹਦੇ ਵੀ ਪੰਜ-ਛੇ ਸਫ਼ੇ ਪੜ੍ਹ ਕੇ ਦੇਖ ਲਓ... ਸੰਤਾਂ ਬਾਰੇ, ਜਾਂ ਇਸ ਤਰ੍ਹਾਂ ਦੇ ਹੀ ਹੋਰ ਲੇਖਕ ਨੇ।

ਮਹਿਬੂਬ ਸਾਹਿਬ ਨੇ ਵੀ ਜੋ ਇੱਥੇ ਜ਼ਿਕਰ ਕੀਤਾ ਸੀ, ਕਿ ਜਿਹੜੇ ਲੋਕ ਸੰਤਾਂ ਦੇ

ਅਮਲਾਂ ਦੀ ਚੀਰ ਫਾੜ ਕਰਦੇ ਨੇ, ਜਦੋਂ ਨੀਵੇਂ ਧਰਾਤਲ ’ਤੇ ਖੜ੍ਹ ਕੇ ਚੀਰ ਫਾੜ ਕੀਤੀ ਜਾਊਗੀ ਤਾਂ ਉਹਦੇ ’ਚੋਂ ਫਿਰ ਆਹੀ ਕੁਝ ਨਿਕਲੂਗਾ। ਇਸ ’ਚੋਂ ਕੌਮ ਨੂੰ ਬਹੁਤ ਹੀ ਦਿਸ਼ਾਹੀਣਤਾ ਵੱਲ ਧੱਕਣ ਦਾ ਰਾਹ ਨਿਕਲਦਾ ਹੈ।ਸੋ, ਮੈਂ ਕਹਿਨੈ ਬਈ ਸੰਤਾਂ ਨੂੰ ਅਸੀਂ ਬਚਾਉਣੈ, ਉਨ੍ਹਾਂ ਦੀ ਰੱਖਿਆ ਕਰਨੀ ਐ, ਅਸਲੀ ਸੰਤ ਜਰਨੈਲ ਸਿੰਘ ਦੀ। ...ਤੇ ਜੇ ਅਸੀਂ ਇਹਨਾਂ ਔਜ਼ਾਰਾਂ ਨਾਲ ਚੀਰ–ਫਾੜ ਕਰਨ ਲੱਗ ਜਾਂ ਗੇ... ਤਾਂ ਦੇਖ ਲਓ ਫਿਰ ਸੰਤ ਦਾ ਕੀ ਰਹਿ ਜਾਊਗਾ। ਇਕ ਨਿਆਣੇ ਤੇ ਅੰਜਾਣੇ ਜਿਹੇ ਬੰਦੇ ਦਾ ਅਕਸ ਉਭਰ ਆਵੇਗਾ।ਸੋ, ਮੇਰਾ ਖਿਆਲ ਐ... ਜੋ ਅੱਜ ਮਹਿਬੂਬ ਸਾਹਿਬ ਨੇ ਸਾਰਾ ਪ੍ਰਸੰਗ ਸਿਰਜਿਐ ਕਿ ਸੰਤ ਜੀ ਨੂੰ ਕੀ ਦਿਸ ਰਿਹਾ ਸੀ, ਅਸਲੀਅਤ ਦੇ ਵਿੱਚ ਉਹਨੂੰ ਕਿਸ ਤਰ੍ਹਾਂ ਦਾ ਪ੍ਰਕਾਸ਼ ਹੋਇਆ। ਇਹ ਪ੍ਰਕਾਸ਼ ਕਿਸੇ ਆਮ ਜਿਹੇ ਬੰਦੇ ਨੂੰ ਨਹੀਂ ਸੀ ਹੋ ਸਕਦਾ।ਸੋ, ‘ਨੇਸ਼ਨ’ ਦਾ ਸੰਕਲਪ, ‘ਲਿਬਰਲ ਡੈਮੋਕ੍ਰੇਸੀ’ ਦਾ, ‘ਸੈਕੂਲਰਲਿਜ਼ਮ’ ਦਾ, ਇਹ ਐਡਾ ਭੁਲੇਖਾਪਾਊ ਸਿਧਾਂਤ ਐ ਘੱਟ ਗਿਣਤੀਆਂ ਵਾਸਤੇ, ਖਾਸ ਕਰਕੇ ਸਿੱਖਾਂ ਵਾਸਤੇ। ਉਹ ਜਿੰਨਾਂ ਚਿਰ ਇਸ ਨੂੰ ਚੈਲੰਜ ਕਰਨ ਦੀ ਅਵਸਥਾ ਵਿੱਚ ਨਹੀਂ ਆਉਣਗੇ, ਕੋਈ ਵੀ ਅਰਥ ਭਰਪੂਰ ਪ੍ਰਾਪਤੀ ਸੰਭਵ ਨਹੀਂ। ਸੰਤਾਂ ਨੇ ਕੀ ਕੀਤਾ.. ਜਿਵੇਂ ਪਹਿਲਾਂ ਮਹਿਬੂਬ ਸਾਹਿਬ ਨੇ ਵੀ ਜ਼ਿਕਰ ਕੀਤੈ ਬਈ ਉਨ੍ਹਾਂ ਨੇ ਕੋਈ ਕਿਤਾਬ ਨਹੀਂ ਲਿਖੀ, ਨਾ ਪੜ੍ਹੀ... ਇਹ ਵੀ ਹੋ ਸਕਦੈ ਉਨ੍ਹਾਂ ਨੂੰ ਕੌਮਾਂ ਦੇ ਸਿਧਾਂਤ ਦਾ ਕੁਝ ਵੀ ਪਤਾ ਨਾ ਹੋਵੇ। ਪਰ ਉਨ੍ਹਾਂ ਦਾ ਇੱਕ ਆਪਣਾ ਅੰਦਾਜ਼ ਸੀ, ਚੈਲੰਜ ਕਰਨ ਦਾ।ਆਪਣਾ, ਨਿਰੋਲ ਆਪਣਾ।ਠੋਸ ਅਮਲ ਦੇ ਜ਼ਰੀਏ!

ਇਹ ਕੰਮ ਸਾਡਾ ਸਿੱਖ ਵਿਦਵਾਨਾ ਦਾ ਹੈ ਕਿ ਸੰਤਾਂ ਦੇ ਅਮਲਾਂ ਨੂੰ ਸਹੀ ਭਾਵਨਾ ਵਿਚ ਪੇਸ਼ ਕੀਤਾ ਜਾਵੇ। ਜੇਕਰ ਅਸੀਂ ਉਸ ਅਮਲ ਦੀ ਛੋਟੇ ਪੱਧਰ ’ਤੇ ਵਿਆਖਿਆ ਕਰਾਂਗੇ ਤਾਂ ਸੰਤ ਜੀ ਦਾ ਬਹੁਤ ਹੀ ਕਮਜ਼ੋਰ ਅਕਸ ਉੱਭਰ ਕੇ ਸਾਹਮਣੇ ਆਵੇਗਾ। ਉਹਤੋਂ ਫਿਰ ਕੋਈ ਪ੍ਰੇਰਨਾ ਨੀਂ ਮਿਲਦੀ। ਫਿਰ ਤਾਂ ਐਵੇ ਇੱਕ ਬੁੱਤ ਬਣਾ ਕੇ ਪੂਜਣ ਵਾਲੀ ਗੱਲ ਐ।ਉਹ ਵੀ ਕਈ ਵਾਰ ਲੋੜ ਹੁੰਦੀ ਐ, ਕੁੱਝ ਵਰਗਾਂ ਦੀ ਮਾਨਸਿਕ ਲੋੜ ਬਣ ਜਾਂਦੀ ਐ, ਮਨ ਪ੍ਰਚਾਵੇ ਲਈ। ਇੱਕ ਵੱਡੀ ਲੋੜ ਬਣ ਜਾਂਦੀ ਐ... ਕਿਸੇ ਮੌਕੇ ’ਤੇ। ਜਿਵੇਂ ਸ਼ਹੀਦ ਭਗਤ ਸਿੰਘ ਅੱਜ ਬਣਿਆ ਹੋਇਐ ਕੁੱਝ ਵਰਗਾਂ (ਖੱਬੇ ਪੱਖੀਆਂ) ਲਈ।

ਸੋ, ਜਦੋਂ ਅਸੀਂ ਇਹ ਕਹਿੰਦੇ ਹਾਂ ਬਈ ਸੰਤਾਂ ਨੇ ਇਹ ਗੱਲ ਕਿਉਂ ਕੀਤੀ, ਕਿਵੇਂ ਕੀਤੀ... ਇਨ੍ਹਾਂ ਗੱਲਾਂ ਨੂੰ ਸਮਝਣਾ ਬਹੁਤ ਜ਼ਰੂਰੀ ਐ। ਜਿਹੜੀ ਗੱਲ ‘ਪੌਸੀਬਲ’ (ਮੁਮਕਿਨ) ਨਹੀਂ ਸੀ ਲਗਦੀ, ਉਹਨੇ ਅਮਲਾਂ ਰਾਹੀਂ ਉਹ ਮੁਮਕਿਨ ਕਰ ਦਿਖਾਈ।ਸੰਤਾਂ ਨੇ ਸਾਰੇ ਕੁੱਝ ਨੂੰ ਨਵੀਂ ਤਰ੍ਹਾਂ ਪ੍ਰੀਭਾਸ਼ਤ ਕੀਤਾ, ਕਿ ਸਿੱਖਾਂ ਨੇ (ਪੱਛਮੀ ਸੰਕਲਪਾਂ ਦੇ ਅਧਾਰ ’ਤੇ ਉਸਰੀਆਂ) ਇਨ੍ਹਾਂ ਸੰਸਥਾਵਾਂ ਨੂੰ ਕਿਵੇਂ ਦੇਖਣੈ, ਇਹਨਾਂ ਸੰਕਲਪਾਂ ਨੂੰ ਕਿਵੇਂ

ਦੇਖਣੈ, ਇਹਨਾਂ ਦਾ ਭੈਅ ਨਹੀਂ ਮੰਨਣਾ, ਕੋਈ ਰੋਅਬ ਨਹੀਂ ਮੰਨਣਾ। ਉਹਦਾ ਅਧਾਰ ਕੀ ਹੈ ? ਉਹ ਹੈ ਸਭ ਕੁੱਝ ਬਾਰੇ ਸੰਤਾਂ ਦਾ ਇਕ ਬਿਲਕੁਲ ਵਿਲੱਖਣ ਨਜ਼ਰੀਆ। ਉਹ ਨਜ਼ਰੀਆ ਕੀ ਐ ? ਕਿ ਜਿਹੜਾ ਵੀ ਸੰਕਲਪ, ਜਿਹੜੀ ਵੀ ਸੰਸਥਾ, ਜਿਹੜਾ ਵੀ ਰਾਜ, ਜਿਹੜਾ ਵੀ ਨਿਜ਼ਾਮ ਸਿੱਖ ਧਰਮ ਦੇ ਨਿਆਰੇਪਣ ਨੂੰ, ਉਸ ਦੀ ਸੁਤੰਤਰਤਾ ਨੂੰ ਹਾਨੀ ਪਹੁੰਚਾਉਂਦੈ, ਉਹ ਸਾਨੂੰ ਨਾ ਮਨਜ਼ੂਰ ਐ। ਸਿੱਧਾ ਫਾਰਮੂਲਾ ਐ। ਇੱਥੋਂ ਖੜ੍ਹ ਕੇ ਫੈਸਲਾ ਕਰੋ। ਇਹ ਨਹੀਂ ਕਿ ਨਿਤਸ਼ੇ ਨੇ ਕੀ ਕਿਹੈ, ਅਰਸਤੂ ਨੇ ਕੀ ਕਿਹੈ, ਫਲਾਣੇ ਨੇ ਕੀ ਕਿਹੈ। ਇਹ ਗੱਲਾਂ ਉਹਨਾਂ ਦੇ ਸਮਾਜਾਂ ਲਈ ਮਹੱਤਵਪੂਰਨ ਹੋਣਗੀਆਂ। ਹਿੰਦੂ ਹਿੱਤਾਂ ਦੇ ਬਹੁਤ ਰਾਸ ਆਈ ਐ ਇਹ ਗੱਲ– 'ਨੇਸ਼ਨ ਸਟੇਟ' ਦੀ, 'ਸਕੈਲੂਰਇਜ਼ਮ' (ਧਰਮ ਨਿਰਪੱਖਤਾ) ਦੀ, 'ਲਿਬਰਲ ਡੈਮੋਕ੍ਰੇਸੀ' (ਉਦਾਰਵਾਦੀ ਲੋਕਤੰਤਰ) ਦੀ। ਸਾਡਾ ਡੈਮੋਕ੍ਰੇਸੀ ਦਾ ਜੋ ਵੀ ਸੰਕਲਪ ਨਿਕਲੂਗਾ, ਸਾਡਾ ਜੋ ਸਿਧਾਂਤ ਨਿਕਲੂਗਾ, ਉਹ ਸਾਡੀ ਇਸ ਗੱਲ ਨੂੰ ਧਿਆਨ 'ਚ ਰੱਖ ਕੇ ਨਿਕਲੂਗਾ ਕਿ ਸਾਡੀ ਓਸ ਗੱਲ ਨੂੰ, ਸਾਡੀ ਵਿਲੱਖਣਤਾ ਨੂੰ ਹਾਨੀ ਹੁੰਦੀ ਐ ਕਿ ਨਹੀਂ।

ਮੈਂ ਕਹਿਨਾਂ... ਸਭ ਤੋਂ ਵੱਡੀ ਗੱਲ ਜਿਹੜੀ ਸੰਤਾਂ ਦੇ ਮਾਮਲੇ 'ਚ ਪੱਲੇ ਬੰਨ੍ਹਣ ਦੀ ਲੋੜ ਹੈ, ਉਹ ਐ ਪਹਿਲਾਂ ਹਰ ਕਿਸਮ ਦੇ ਭੈਅ ਤੋਂ ਮੁਕਤ ਹੋਣਾ। ਉਹਦੇ ਵਾਸਤੇ ਉੱਚਾ ਆਤਮਿਕ ਮੰਡਲ ਹਾਸਲ ਕਰਨਾ, ਉੱਚਾ ਪੱਧਰ ਹਾਸਲ ਕਰਨਾ ਜਰੂਰੀ ਹੈ। ਅਤੇ ਇਹ ਪੱਧਰ ਐਵੇਂ ਈ ਨਹੀਂ ਹਾਸਲ ਹੋ ਜਾਂਦਾ। ਇਹਦੇ ਵਾਸਤੇ (ਅਧਿਆਤਮਿਕ) ਕਮਾਈ ਕਰਨੀ ਪੈਂਦੀ ਐ, ਇਸ ਦਾ ਹੱਕਦਾਰ ਬਣਨਾ ਪੈਂਦੇ। ਸੋ ਸੰਤਾਂ ਦੀ ਓਸ ਅਧਿਆਤਮਿਕ ਕਮਾਈ ਨੂੰ ਨਾ ਭੁੱਲੋ। ਉਹਨਾਂ ਦੇ ਅਮਲਾਂ ਨੂੰ ਇਸ ਤਰ੍ਹਾਂ 'ਇੰਟਰਪ੍ਰੈਟ' (ਵਿਆਖਿਆ) ਕਰਕੇ ਅੱਜ ਸਾਡੇ ਲਈ ਇਕ ਰਾਹ ਨਿਕਲ ਸਕਦਾ ਹੈ। ਸਾਨੂੰ ਸੇਧ ਤੇ ਰੋਸ਼ਨੀ ਮਿਲ ਸਕਦੀ ਐ। ਪਰ ਅਸੀਂ ਬੜੀਆਂ ਛੋਟੀਆਂ–ਛੋਟੀਆਂ ਖੇਡਾਂ 'ਚ ਲੱਗ ਜਾਨੇ ਆਂ।

'ਚੋਣ ਜਮਹੂਰੀਅਤ' ਇਕ ਏਡੀ ਭੁਲੇਖਾ–ਪਾਊ ਖੇਡ ਹੈ, ਜਿਵੇਂ ਇੱਕ ਵੱਡਾ ਖਿਡੌਣਾ ਦੇ ਦਿੱਤਾ ਹੁੰਦੈ ਖੇਡਣ ਵਾਸਤੇ। ਹਰ ਦੋ ਤਿੰਨ ਸਾਲਾਂ ਬਾਅਦ ਕੋਈ ਨਾ ਕੋਈ ਚੋਣ, ਕੋਈ ਆਮ ਚੋਣ, ਕੋਈ ਜ਼ਿਮਨੀ ਚੋਣ, ਕੋਈ ਪਾਰਲੀਮੈਂਟ ਦੀ, ਕੋਈ ਅਸੈਂਬਲੀ ਦੀ, ਕੋਈ ਪੰਚਾਇਤਾਂ ਦੀ। ਤੇ ਸਾਰੇ ਕੰਮ ਵਿਚੇ ਛੱਡਕੇ ਅਤੇ ਸਾਰੇ ਕੁਝ ਨੂੰ ਭੁੱਲ ਭੁਲਾ ਕੇ ਆਪਣੀ ਜਿਹੜੀ ਸਾਰੀ ਐਕਟੀਵਿਟੀ (ਸਰਗਰਮੀ) ਐ, ਜਿਹੜੀ ਸਮਰੱਥੈ, ਇਸੇ ਕੰਮ ਦੇ ਲੇਖੇ ਲੱਗ ਜਾਂਦੀ ਐ। ਇਹ ਕੰਮ ਕਦੇ ਵੀ ਮੁੱਕਣੇ ਨਹੀਂ। ਠੀਕ ਐ, ਚੋਣਾਂ ਵਿਚ ਸ਼ਾਮਲ ਹੋਵੋ, ਇਹ ਨਹੀਂ ਬਈ ਆਪਾਂ ਇਸ ਵਿਚ ਸ਼ਾਮਲ ਈ ਨੀਂ ਹੋਣਾ। ਪਰ ਕਿਸ ਚੇਤਨਾ ਦੇ ਨਾਲ ?

ਸੋ, ਸੰਤਾਂ ਦੇ ਇੱਕ–ਇੱਕ ਕਥਨ ਨੂੰ, ਉਨ੍ਹਾਂ ਦੇ ਇੱਕ–ਇੱਕ ਅਮਲ ਨੂੰ ਡੂੰਘਾ

ਘੋਖਣ ਦੀ ਲੋੜ ਐ। ਕਿਉਂਕਿ ਜਿਹੜੇ ਮਹਾਂਪੁਰਸ਼ ਹੁੰਦੇ ਨੇ, ਉਹ ਉਸ ਉਚੀ ਅਵਸਥਾ 'ਚ ਪਹੁੰਚੇ ਹੁੰਦੇ ਨੇ, ਉਨ੍ਹਾਂ ਦੇ ਬੋਲ ਤੇ ਸ਼ਬਦ ਭਾਵੇਂ ਬਿਲਕੁਲ ਸਧਾਰਨ ਹੁੰਦੇ ਨੇ, ਪਰ ਇਨ੍ਹਾਂ ਦੇ ਅਰਥ ਬਹੁਤ ਡੂੰਘੇ ਹੁੰਦੇ ਨੇ। ਉਹ ਛੇਤੀ-ਛੇਤੀ ਸਮਝ ਨੀਂ ਆਉਂਦੇ।.. ਹੁਣ ਸੰਤ ਜਦੋਂ ਵਾਰ-ਵਾਰ ਇਹ ਸ਼ਬਦ ਗਾਉਂਦੇ ਸੀ, ਕਿ 'ਧਰਮ ਸਿਰ ਦਿੱਤਿਆ ਬਾਝ ਨਹੀਂ ਰਹਿਣਾ', ਸਾਰੇ ਈ ਗਾਈ ਜਾਦੇ ਨੇ, ਕਿੰਨੇ ਸਾਧ ਅੱਜ-ਕੱਲ ਗਾਈ ਜਾਂਦੇ ਨੇ, ਇੱਕ ਆਦਤ ਬਣ ਗਈ ਸਾਡੀ। ਇੱਕ ਆਦਤ 'ਚੋਂ ਗਾਉਣਾ ਹੋਰ ਗੱਲ ਐ, (ਇਕ ਡੂੰਘੇ ਵਿਸ਼ਵਾਸ 'ਚੋਂ ਗਾਉਣਾ ਬਿਲਕੁਲ ਹੋਰ ਗੱਲ ਐ) ਪਰ ਸੰਤਾਂ ਦੇ ਸਾਹਮਣੇ ਕੋਈ ਹੋਰ ਨਿਸ਼ਾਨਾ ਸੀ। ਉਹ ਸਿਰ ਪੈਦਾ ਕਰਨ ਜਾ ਰਹੇ ਸੀ, ਜਿਹੜੇ ਧਰਮ ਵਾਸਤੇ ਲੜ ਸਕਣ। ਬਾਕੀਆਂ ਦੇ ਕੋਈ ਹੋਰ ਨਿਸ਼ਾਨੇ ਸਨ।

ਸੋ, ਇੱਕ ਤਾਂ ਜਿਹੜਾ ਕਿਸੇ ਵੀ ਰਾਜਸੀ ਆਗੂ ਦਾ ਜਾਂ ਰਾਜਨੀਤੀਵਾਨ ਦਾ ਕੋਈ ਵੀ ਪੈਂਤੜਾ ਜਾਂ ਗੱਲ, ਉਹ ਇੱਥੋਂ ਤੈਅ ਹੋਊਗਾ ਕਿ ਦਰਪੇਸ਼ ਖਤਰੇ ਬਾਰੇ ਉਸ ਦੀ ਧਾਰਨਾ ਤੇ ਸਮਝ, ਜਿਹਨੂੰ 'ਥਰੈੱਟ ਪਰਸੈਪਸ਼ਨ' ਕਿਹਾ ਜਾਂਦੈ, ਉਹ ਕੀ ਐ ? ਜਿਹੜਾ ਤਾਂ ਖਤਰਿਆਂ ਨੂੰ ਉਸ ਰੂਪ ਵਿੱਚ ਦੇਖ ਰਿਹੈ, ਜਿਵੇਂ ਸੰਤ ਜਰਨੈਲ ਸਿੰਘ ਨੂੰ ਉਹ ਖਤਰੇ ਪੂਰੇ ਸਪੱਸ਼ਟ ਦਿਖ ਰਹੇ ਸੀ... ਕਿ ਇੱਥੇ ਹੋਣ ਕੀ ਵਾਲੈ। ਜਿਵੇਂ ਮਹਿਬੂਬ ਸਾਹਿਬ ਨੇ ਹੁਣੇ 'ਧਰਤੀ ਕੰਬਣ ਵਾਲੀ ਗੱਲ' ਕਹੀ ਐ, ਕਿ ਸਿੱਖ ਧਰਮ 'ਤੇ ਕੀ ਕੁਝ ਵਾਪਰਨ ਜਾ ਰਿਹਾ ਸੀ। ਸਿੱਖ ਧਰਮ ਦੀ ਸੁਤੰਤਰ ਹੋਂਦ ਦੇ ਮਿਟਣ ਦਾ ਹਕੀਕੀ ਖਤਰਾ ਸੰਤਾਂ ਨੂੰ ਪਰਤੱਖ ਦਿਸ ਰਿਹਾ ਸੀ। ਤੇ ਜੀਹਨੂੰ ਆਪਣੇ ਗੁਰੂ ਅਤੇ ਧਰਮ ਨਾਲ ਐਡਾ ਅਝੁੱਕ ਇਸ਼ਕ ਹੈ, ਉਹ ਓਸ ਮੌਕੇ ਚੁੱਪ ਕਰਕੇ ਜਾਂ ਅਰਾਮ ਨਾਲ ਬਹਿ ਜੇ, ਜਾਂ ਕੋਈ ਹੰਭਲਾ ਨਾ ਮਾਰੇ, ਇਹ ਹੋ ਨਹੀਂ ਸਕਦਾ। ਸੋ, 'ਥਰੈੱਟ ਪਰਸੈਪਸ਼ਨ' ਜਿਹੜਾ ਸਾਡਾ, ਉਹ ਸਾਡੀ ਗੱਲ ਨੂੰ, ਸਾਰੀ ਨੂੰ ਪ੍ਰਭਾਸ਼ਿਤ ਕਰਦੈ। ਇਹ ਕਿਤਾਬਾਂ ਪੜ੍ਹ ਕੇ ਨੀਂ ਪਤਾ ਲੱਗਦਾ। ਰੁਕ ਜਾਂਦੀ ਐ ਅਕਲ ਕਿਤੇ ਜਾ ਕੇ। ਬੁੱਧੀ ਨਕਾਰਾ ਹੋ ਜਾਂਦੀ ਐ। ਸਭ ਕੁਝ ਪਤਾ ਹੋਣ ਦੇ ਬਾਵਜੂਦ ਉਹ ਗੱਲਾਂ ਨਹੀਂ ਦਿਖਾਈ ਦਿੰਦੀਆਂ... ਓਸ ਤਰ੍ਹਾਂ।

ਸੋ, ਇੱਥੇ ਹੁਣ ਜਸਪਾਲ ਸਿੰਘ ਤੋਂ ਲੈ ਕੇ ਸਾਰੇ ਬੁਲਾਰੇ, ਜਿੰਨੇ ਆਪਾਂ ਗੱਲਾਂ ਕਰਕੇ ਗਏ ਆਂ ਕਿ ਕਿਸ ਲੈਵਲ 'ਤੇ ਹਿੰਦੂਆਂ ਨੇ, ਪੱਤਰਕਾਰਾਂ ਤੋਂ ਲੈ ਕੇ ਸਿਧਾਂਤਕਾਰਾਂ ਤਕ, ਆਮ ਹਿੰਦੂ ਤਕ, ਐਨੀ ਜ਼ਹਿਰ ਸਿੱਖਾਂ ਪ੍ਰਤੀ ਮਨਾਂ ਵਿਚ ਭਰੀ ਪਈ ਐ, ਇਨ੍ਹਾਂ ਗੱਲਾਂ ਦੀ ਕੋਈ ਜਚਣਹਾਰ ਵਿਆਖਿਆ ਹੋਣੀ ਚਾਹੀਦੀ ਐ।.. ਕਿਉਂਕਿ ਜੇਕਰ ਆਪਾਂ ਇਕ ਮੋਟੀ ਜਿਹੀ ਗੱਲ ਲਈਏ, ਕਿ ਸੰਤਾਂ ਨੇ ਕੀ ਕਰ 'ਤਾ ਸੀ ਅਜਿਹਾ, ਐਨੀ ਗੱਲ ਹੀ ਕਹੀ ਸੀ ਨਾ ਬਈ ਸਿੱਖ ਧਰਮ ਦੇ ਨਿਆਰੇਪਣ ਤੇ ਇਸ ਦੀ ਸੁਤੰਤਰਤਾ 'ਤੇ ਕੋਈ ਸਮਝੌਤਾ ਨਹੀਂ ਹੋ ਸਕਦਾ। ਇਹ ਕਿਸੇ 'ਤੇ ਹਮਲਾ ਤਾਂ ਨਹੀਂ। ਐਨੀ ਗੱਲ ਨੂੰ ਹਿੰਦੂ ਨੇ

(ਆਪਣੇ 'ਤੇ) ਹਮਲਾ ਕਿਵੇਂ ਸਮਝ ਲਿਆ ? ਇਹ ਬਹੁਤ ਮਹੱਤਵਪੂਰਨ ਗੱਲ ਐ। ਸੰਤ ਵਾਕਿਆ ਈ ਕਿਸੇ ਨੂੰ ਮਾਰਨ ਗਏ ਹੁੰਦੇ ਜਾਂ ਕਿਸੇ ਦੂਸਰੇ ਦੇ ਧਰਮ 'ਤੇ ਜਾ ਕੇ ਕੋਈ ਹਮਲਾ ਕੀਤਾ ਹੁੰਦਾ, ਤਾਂ ਹਿੰਦੂ ਦੀ 'ਪ੍ਰੋਵੋਕੇਸ਼ਨ' (ਭੜਕਾਹਟ) ਸਮਝ 'ਚ ਆਉਂਦੀ ਸੀ। ਪਰ ਉਹ ਤਾਂ ਆਪਣੇ ਧਰਮ ਦੀ ਗੱਲ ਕਰਦੈ, ਕਿ ਸਾਡਾ ਧਰਮ ਨਿਆਰਾ ਹੈ, ਇਹਦੇ ਵਿੱਚ ਸੁਤੰਤਰਤਾ ਚਾਹੀਦੀ ਹੈ। ਤੁਹਾਡਾ ਕੁਝ ਨਹੀਂ ਖੋਹਣਾ ਇਹਦੇ 'ਚੋਂ। ਪਰ ਹਿੰਦੂ ਨੇ ਇਹਨੂੰ (ਆਪਣੇ 'ਤੇ) ਹਮਲਾ ਕਿਵੇਂ ਸਮਝ ਲਿਆ... ਬਈ ਮੇਰਾ ਤਾਂ ਸਭ ਕੁਝ ਖੋਹ ਕੇ ਲੈ ਗਏ। ਇਹ ਬਹੁਤ ਮਹੱਤਵਪੂਰਨ ਐ। ਹਿੰਦੂ ਦੀ ਇਹ ਸੋਚ ਕਿਥੋਂ ਨਿਕਲਦੀ ਐ ? ਇਸ ਨੂੰ ਸਮਝਣਾ ਬਹੁਤ ਜਰੂਰੀ ਐ। ਇਸ ਕਰਕੇ ਜੋ ਕੁਝ ਹੋਇਐ ਉਹ ਹਿੰਦੂ ਦੀ ਕੋਈ 'ਭੁੱਲ' (ਐਬਰੇਸ਼ਨ) ਨਹੀਂ ਸੀ। ਇਹ ਐਵੇਂ ਕਿਸੇ (ਵਿਅਕਤੀ-ਵਿਸ਼ੇਸ) ਦੀਆਂ ਗਲਤੀਆਂ ਕਰਕੇ ਨਹੀਂ ਹੋ ਗਿਆ। ਇਹ ਹੋਣਾ ਈ ਸੀ ਤੇ 'ਗਾਂਹਾਂ ਨੂੰ ਵੀ ਹੋਣੈ। ਇਹਦੇ 'ਚ ਸਾਨੂੰ ਇਸ ਹਕੀਕਤ ਨੂੰ ਪਛਾਣ ਕੇ ਤੇ ਪ੍ਰਵਾਨ ਕਰਕੇ ਆਪਣਾ ਹਰ ਕਦਮ ਚੁੱਕਣਾ ਪੈਣੇ। ਹਿੰਦੂ ਨਾਲ ਰਹਿਣੈ ਜਾਂ ਨਹੀਂ ਰਹਿਣਾ। ਜੇ ਰਹਿਣੈ ਤਾਂ ਕਿਵੇਂ ਰਹਿਣੈ, ਜੇ ਨਹੀਂ ਰਹਿਣਾ ਤਾਂ ਕਿਵੇਂ ਕਰਨੈ ? ਉਹਦੀ ਪਹਿਲੀ ਸ਼ਰਤ ਇਹ ਐ ਬਈ ਹਕੀਕਤ ਦਾ ਗਿਆਨ ਹੋਵੇ, ਤੇ ਸੱਚਾਈ ਨੂੰ ਨੰਗੇ ਰੂਪ ਵਿੱਚ ਦੇਖਣਾ ਚਾਹੀਦੈ। ਜਿਵੇਂ ਇੱਕ ਬਹੁਤ ਵੱਡਾ ਫਲਸਤੀਨੀ ਵਿਦਵਾਨ ਹੋਇਐ, ਐਡਵਰਡ ਸੱਯਦ... ਉਹਨੇ 'ਓਰੀਐਂਟਲਿਜ਼ਮ' ਕਿਤਾਬ ਲਿਖੀ ਹੈ। ਜਿਸ ਵਿਚ ਉਸ ਨੇ ਬਹੁਤ ਵੱਡਾ ਤੇ ਉੱਤਮ ਥੀਸਸ ਦਿੱਤੈ ਬਈ ਪੱਛਮ ਨੇ ਪੂਰਬ ਨੂੰ ਗੁਲਾਮ ਕਿਵੇਂ ਬਣਾਇਆ। ਉਹਦੀ ਇੱਕ ਸਤਰ ਐ... ਜਿਹੜੀ ਸਾਡੇ 'ਤੇ ਬਹੁਤ ਲਾਗੂ ਹੁੰਦੀ ਐ। ਉਹ ਕਹਿੰਦੈ ਬਈ 19 ਵੀਂ ਸਦੀ ਦਾ ਹਰ ਯੌਰਪੀਨ ਜਦੋਂ ਪੂਰਬ ਦੇ ਲੋਕਾਂ ਬਾਰੇ ਗੱਲ ਕਰਦਾ ਸੀ ਤਾਂ ਉਹ 'ਇੰਮਪੀਅਰਲਿਸਟ' (ਸਾਮਰਾਜਵਾਦੀ) ਤੇ 'ਰੇਸਿਸਟ' (ਨਸਲਪ੍ਰਸਤ) ਸੀ, ਹਰ ਯੌਰਪੀਨ, ਭਾਵੇਂ ਘਾਹ ਈ ਖੋਤਦਾ ਹੋਵੇ!

ਸੋ, ਇਸ ਤਰ੍ਹਾਂ ਹਿੰਦੂ ਦੀ ਜਿਹੜੀ ਮਾਨਸਿਕਤੈ ਉਹਨੂੰ ਸਮਝਣ ਦੀ ਲੋੜ ਐ। ਅਸੀਂ ਪਤਾ ਨਹੀਂ ਕਿਉਂ ਕੁੱਝ ਸੰਕਲਪਾ ਦੇ ਬੇਲੋੜੇ ਦਬਾਅ ਹੇਠ ਆ ਗਏ ਹਾਂ ? ਕਿ ਜੇਕਰ ਸੱਚੀ ਗੱਲ ਕਹਿਤੀ ਤਾਂ ਸਾਡੇ 'ਤੇ 'ਫਿਰਕੂਪੁਣੇ' ਦਾ ਇਲਜ਼ਾਮ ਲੱਗ ਜਾਊ। ਜਾਂ ਫਿਰ ਸਾਨੂੰ ਵੀ ਮਾਸਟਰ ਤਾਰਾ ਸਿੰਘ ਵਾਂਗ ਹੀ ਕਹਿਣਾ ਪੈਣੈ ਕਿ ਜੇਕਰ ਸੱਚੀ ਗੱਲ ਕਹਿਣ ਕਰਕੇ ਮੈਂ 'ਫਿਰਕੂ' ਹਾਂ ਤਾਂ ਫਿਰਕੂਪੁਣੇ ਦਾ ਇਹ ਲਫ਼ਜ਼ ਮੇਰੇ ਮੱਥੇ 'ਤੇ ਉਕਰ ਦੇਵੋ। ਨਵੰਬਰ 1984 ਵਿਚ ਦਿੱਲੀ ਦੇ ਵਿਚ ਸਿੱਖਾਂ ਦਾ ਜੋ ਕਤਲੇਆਮ ਹੋਇਆ ਸੀ, ਉਸ ਬਾਰੇ ਨੰਦਿਤਾ ਹਕਸਰ ਦੀ ਇੱਕ ਕਿਤਾਬ ਛਪ ਕੇ ਆਈ ਸੀ। ਉਸ ਨੂੰ ਇਸ ਗੱਲ 'ਤੇ ਬੜੀ ਹੈਰਾਨੀ ਹੋਈ ਸੀ ਕਿ '84 ਵਿੱਚ ਜੋ ਕੁਝ ਹੋਇਐ, ਚੱਲੋ ਬਾਕੀ ਤਾਂ ਜੋ ਕੁਝ ਕੀਤਾ ਹਿੰਦੂਆਂ ਨੇ... ਸਿੱਖਾਂ ਦੇ ਖਿਲਾਫ਼, ਉਹ ਕੀਤਾ। ਪਰ ਕ੍ਰਿਸ਼ਨ ਕਾਂਤ ਦੇ ਘਰ ਵਿਚ ਵੀ

ਜ਼ਹਿਰੀਲਾ ਮਾਹੌਲ ਸੀ। ਕ੍ਰਿਸ਼ਨ ਕਾਂਤ, ਜੋ ਆਪਣੇ ਆਪ 'ਚ ਪੰਜਾਬੀ ਵੀ ਐ, ਗਾਂਧੀਵਾਦੀ ਵੀ ਐ, ਸਿੱਖਾਂ ਦਾ ਹਿਤੈਸ਼ੀ ਵੀ ਅਖਵਾਉਂਦੈ। ਇੰਦਰ ਕੁਮਾਰ ਗੁਜਰਾਲ, ਕੁਲਦੀਪ ਨਈਅਰ, ਇਹ ਸਾਰੇ ਆਪਣੇ ਆਪ ਨੂੰ ਸਿੱਖਾਂ ਦੇ ਹਿਤੈਸ਼ੀ ਕਹਾਉਂਦੇ ਐ। ਸੋ ਜੇ ਕ੍ਰਿਸ਼ਨ ਕਾਂਤ ਦੇ ਘਰ 'ਚ ਵੀ ਇਹ ਹਾਲਤ ਬਣ ਗਈ ਸੀ ਤਾਂ ਇਹ ਕੋਈ ਮਾਮੂਲੀ ਜਿਹੀ ਗੱਲ ਨਹੀਂ। ਜਾਂ ਏਅਰ ਮਾਰਸ਼ਲ ਅਰਜਨ ਸਿੰਘ ਨੇ ਹਿੰਦੂਆਂ ਬਾਰੇ ਜੋ ਗੱਲ ਕਹੀ ਐ...ਹਾਲਾਂ ਕਿ ਉਹਦੇ 'ਤੇ ਤਾਂ ਆਪਾਂ 'ਫਿਰਕੂਪੁਣੇ' ਦਾ ਦੋਸ਼ ਵੀ ਨਹੀਂ ਲਾ ਸਕਦੇ। ਕਿਉਂਕਿ ਉਹਦਾ ਪਰਿਵਾਰ ਦੇਖੋ, ਉਹਦੇ ਰਿਸ਼ਤੇਦਾਰ ਦੇਖੋ, ਅੱਧਿਓਂ ਬਹੁਤੇ ਹਿੰਦੂ ਐ। ਕੋਈ ਉਹਦੀ ਭੂਆ ਹਿੰਦੂ ਐ, ਕੋਈ ਉਹਦਾ ਫੁੱਫੜ ਹਿੰਦੂ ਐ, ਕੋਈ ਉਹਦਾ ਮਾਸੜ ਹਿੰਦੂ ਐ। ਉਹਨੇ ਇਹ ਗੱਲ ਕਹੀ ਐ ਬਈ ਇੱਕ ਵੀ ਹਿੰਦੂ ਨੇ ਦਿੱਲੀ ਦੇ ਕਤਲੇਆਮ ਖਿਲਾਫ ਅਵਾਜ਼ ਨਹੀਂ ਉਠਾਈ, ਕਿਸੇ ਇਕ ਨੇ ਵੀ ਨਈਂ। ਜਦੋਂ ਕਿ ਅਸੀਂ ਢਿੱਲਵਾਂ ਕਤਲਕਾਂਡ ਦੇ ਖਿਲਾਫ਼ ਐਡੀ ਵੱਡੀ ਗਿਣਤੀ 'ਚ ਅਵਾਜ਼ ਉਠਾਈ ਸੀ। ਸੋ ਇਸ ਨੰਗੀ ਹਕੀਕਤ ਤੋਂ ਹੁਣ ਆਪਾਂ ਅੱਖਾਂ ਬੰਦ ਕਰ ਲਈਏ, ਉਹੀ ਗੱਲ ਐ ਜਿਵੇਂ ਕਬੂਤਰ ਨੂੰ ਇਹ ਵਹਿਮ ਹੋ ਜਾਂਦੈ ਕਿ ਜੇ ਉਹ ਬਿੱਲੀ ਨੂੰ ਵੇਖ ਕੇ ਅੱਖਾਂ ਮੀਚ ਲਵੇ ਤਾਂ ਉਸ ਦੀ ਜਾਨ ਬਚ ਜਾਵੇਗੀ। ਤਾਂ ਕੀ ਇਹ ਖਤਰਾ ਇਸ ਤਰ੍ਹਾਂ ਟਲ ਜਾਂਦੈ ? ਮਤਲਬ ਸਾਨੂੰ ਹਕੀਕਤ ਨੂੰ ਪਛਾਣਨ ਦੀ ਲੋੜ ਐ।

ਦੁਨੀਆਂ ਵਿੱਚ ਜਿੱਡੀਆਂ ਵੀ ਵੱਡੀਆਂ ਨਸਲਕੁਸ਼ੀਆਂ ਹੋਈਆਂ ਨੇ, ਉਨ੍ਹਾਂ ਸਾਰਿਆਂ ਦੀ ਤਹਿ ਹੇਠਾਂ ਇਹ ਤੱਥ ਕੰਮ ਕਰਦੈ ਬਈ ਜੇ ਲੋਕਾਂ ਦੇ ਦਿਲਾਂ ਵਿੱਚ ਉਹ ਕਤਲੇਆਮ ਦੀ 'ਇੰਮਪਲਸ' (ਤਰੰਗ) ਮੌਜੂਦ ਨਾ ਹੋਵੇ ਤਾਂ ਕੋਈ ਵੀ ਰਾਜ, ਜਾਂ ਹੁਕਮਰਾਨ, ਕਿੰਨਾ ਵੀ ਜ਼ਾਲਮ ਕਿਉਂ ਨਾ ਹੋਵੇ, ਉਸ ਸਕੇਲ (ਪੈਮਾਨੇ) 'ਤੇ ਉਹ ਕੁਝ ਨਹੀਂ ਕਰ ਸਕਦਾ। ਸੋ, ਆਹ ਜਿਹੜੀ ਹਿੰਦੂ ਦੀ ਮਾਨਸਿਕਤੈ ਇਸ ਨੂੰ ਕਦੇ ਨਹੀਂ ਭੁੱਲਣਾ ਚਾਹੀਦਾ। ਮੈਂ ਇੱਥੇ ਜਦੋਂ 'ਹਿੰਦੂ' ਸ਼ਬਦ ਵਰਤਦਾ ਹਾਂ ਤਾਂ ਇਹ 'ਸਵਰਨ ਜਾਤੀ' ਹਿੰਦੂ ਵਰਗਾਂ ਦੀ ਗੱਲ ਕਰਦਾਂ। ਇਨ੍ਹਾਂ ਦੇ ਕੋਲ ਕੁਝ 'ਵੈੱਪਨ' (ਹਥਿਆਰ) ਬਹੁਤ ਪਾਵਰਫੁੱਲ (ਸ਼ਕਤੀਸ਼ਾਲੀ) ਨੇ। ਇਹਨਾਂ ਕੋਲੇ 'ਨੇਸ਼ਨ' (ਕੌਮ) ਦਾ ਹਥਿਆਰ ਐ, 'ਲਿਬਰਲ ਡੈਮੋਕ੍ਰੇਸੀ' ਦਾ ਹਥਿਆਰ ਐ, 'ਸੈਕੂਲਰਿਜ਼ਮ' ਦਾ ਹਥਿਆਰ ਐ। ਉਹ ਇਨ੍ਹਾਂ ਨੂੰ ਸ਼ਰੇਆਮ ਲਹਿਰਾਉਂਦੇ ਨੇ, ਝੰਡਿਆਂ ਵਾਂਗੂੰ ।ਅਤੇ ਅਸੀਂ ਉਸ ਤੋਂ ਮਾਰ ਖਾ ਜਾਨੇ ਆਂ, ਇਸ ਗੱਲ ਦੇ ਵਿੱਚ। ਸੋ ਇਸ ਕਿਸਮ ਦੀ ਚੇਤੰਨਤਾ ਲੈ ਕੇ ਆਉਣੀ ਚਾਹੀਦੀ ਐ, ਜਿਵੇਂ ਸੰਤਾਂ ਨੇ ਲਿਆਂਦੀ ਸੀ।

......ਸੋ ਹੁਣ ਸਮਾਂ ਕਾਫ਼ੀ ਹੋ ਗਿਐ। ਕਾਫ਼ੀ ਸਾਰੇ ਪੁਆਇੰਟ ਸੀ, ਜਿਨ੍ਹਾਂ ਬਾਰੇ ਚਰਚਾ ਦੀ ਲੋੜ ਮਹਿਸੂਸ ਹੁੰਦੀ ਹੈ। ਪਰ ਮੈਂ ਇਥੇ ਸਿਰਫ਼ ਦੋ ਪੁਆਇੰਟ, ਸੰਖੇਪ ਦੇ ਵਿੱਚ ਹੀ

ਕਰਨੇ ਆ... ਸੰਤਾਂ ਦੇ ਬਾਰੇ।

ਜਦੋਂ ਅਸੀਂ ਸੰਤਾਂ ਦੀ ਵਿੱਲਖਣ ਰਾਜਸੀ ਵਿਚਾਰਧਾਰਾ ਦੀ ਗੱਲ ਕਰਦੇ ਆਂ ਤਾਂ ਦੋ ਬਹੁਤ ਅਹਿਮ ਤੱਥ ਹਨ ਜਿਹੜੇ ਸਾਡੇ ਵਾਸਤੇ ਅੱਜ ਵੀ 'ਰੈਲੇਵੈਂਟ' (ਸਾਰਥਕ) ਹਨ। ਉਹ ਇਹ ਕਿ ਜਦੋਂ ਉਨ੍ਹਾਂ ਨੇ ਧਰਮਯੁੱਧ ਮੋਰਚਾ ਸ਼ੁਰੂ ਕੀਤਾ ਸੀ ਤਾਂ ਦੋ ਐਲਾਨ ਉਨ੍ਹਾਂ ਨੇ ਕੀਤੇ ਸੀ। ਇੱਕ ਇਹ ਕਿ ਸਿੱਖ ਗੁਲਾਮ ਐ ਭਾਰਤ 'ਚ... ਤੇ ਮੈਂ ਸਿੱਖਾਂ ਦੇ ਗਲੋਂ ਇਹ ਗੁਲਾਮੀ ਲਾਹੁੰਣੀ ਐ। ਦੂਜੀ ਗੱਲ, ਜਿਹੜੀ ਇਹਦੇ ਨਾਲ ਈ ਜੁੜੀ ਹੋਈ ਸੀ, ਕਿ ਗੁਲਾਮੀ ਲਹੂ ਕਿਵੇਂ? ਸਾਰੇ ਪੰਥ ਨੂੰ ਇੱਕ ਕੇਸਰੀ ਨਿਸ਼ਾਨ ਥੱਲੇ 'ਕੱਠੇ ਕਰਕੇ। ਇੱਦੂੰ ਬਿਨਾਂ ਗੁਲਾਮੀ ਨਹੀਂ ਲਹਿਣੀ। ਅਤੇ ਜਿਹੜਾ ਵੀ ਬੰਦਾ ਸੰਜੀਦਾ ਹੈ, ਇਸ ਗੱਲ ਪ੍ਰਤੀ ਗੰਭੀਰ ਹੈ, ਇਸ ਨੂੰ ਸਿਰਫ਼ ਨਾਅਰਾ ਨੀਂ ਬਣਾਉਂਦਾ, ਜੇ ਉਹ ਗੁਲਾਮੀ ਨੂੰ ਗਲੋਂ ਲਾਹੁਣ ਬਾਰੇ ਸੰਜੀਦਾ ਹੈ, ਸੁਹਿਰਦ ਹੈ, ਤਾਂ ਉਹ ਇਸ ਗੱਲ ਤੋਂ ਬਗੈਰ ਨਹੀਂ ਤੁਰ ਸਕਦਾ। ਉਹਦਾ ਸਾਰਾ ਅਮਲ, ਉਹਦੀ ਸਾਰੀ ਪਹੁੰਚ ਇਸ ਦਿਸ਼ਾ ਵਿਚ ਹੋਊਗੀ ਕਿ ਪੰਥਕ ਸ਼ਕਤੀ ਨੂੰ ਵੱਧ ਤੋਂ ਵੱਧ ਕਿਵੇਂ ਜੋੜਿਆ ਜਾਵੇ। ਇਸ ਮਾਮਲੇ ਵਿਚ ਜੋ ਸੰਤਾਂ ਨੇ ਰਾਹ ਦਿਖਾਇਐ ਉਥੋਂ ਸਾਨੂੰ ਸਬਕ ਮਿਲਦੇ ਹਨ। ਸੰਤਾਂ ਨੂੰ ਸਾਰਾ ਪਤਾ ਸੀ ਕਿ ਅਕਾਲੀ ਲੀਡਰ ਕੀ ਨੇ! ਸੋ, ਇਹੋ ਜਿਹੇ ਜੋ ਕੌਮੀ ਸੰਘਰਸ਼ ਹੁੰਦੇ ਨੇ, ਤਾਂ ਕਿਸੇ ਦੀ ਵੀ ਵਫ਼ਾ ਜੇਕਰ ਕੱਚੀ ਵੀ ਐ, ਤਾਂ ਜਿੰਨਾ ਕੁ ਉਹ ਨਾਲ ਚੱਲ ਸਕਦੈ, ਉਸ ਨੂੰ ਨਾਲ ਤੋਰਨਾ ਚਾਹੀਦੈ। ਕਿਸੇ ਨੂੰ ਰਾਜਸੀ ਤੌਰ 'ਤੇ 'ਅਛੂਤ' ਕਰਾਰ ਦੇ ਦੇਣਾ, ਕਿ ਫਲਾਣਾ ਤਾਂ 'ਗੱਦਾਰ' ਐ ਜਾਂ 'ਮੌਕਾਪ੍ਰਸਤ' ਐ, ਮੈਂ ਉਹਦੇ ਨਾਲ ਤੁਰ ਨੀਂ ਸਕਦਾ, ਮੈਂ ਤਾਂ ਸੱਚ 'ਤੇ ਖੜ੍ਹਾਂ। 'ਐਬਸਟਰੈਕਟ' (ਨਿਰਾਕਾਰ) ਸੱਚ 'ਤੇ ਖੜ੍ਹਨਾ ਕੋਈ ਪ੍ਰਾਪਤੀ ਨੀਂ। ਉਹਦੇ 'ਚ ਕੋਈ ਵਡਿਆਈ ਨੀਂ। ਸੱਚ ਕਿਸੇ ਠੋਸ ਅਮਲ ਵਿਚ ਪਰਗਟ ਹੋਣਾ ਚਾਹੀਦੈ। ਏਕਤਾ ਵਾਸਤੇ ਬਹੁਤ ਕੁਝ ਤਿਆਗਣਾ ਪੈਂਦੈ। ਸੋ, ਇਸੇ ਗੱਲ ਤੋਂ ਨਿਤਾਰਾ ਹੋਊ ਬਈ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਵਿਰਾਸਤ ਦਾ ਸੱਚਾ ਪਹਿਰੇਦਾਰ ਕੌਣ ਐ? ਅੱਜ ਤੱਕ ਕਿੰਨੇ ਈਂ ਤੁਰੇ ਫਿਰਦੇ ਐ, ਹਰ ਇੱਕ ਨੇ ਝੰਡਾ ਚੁੱਕਿਆ ਹੋਇਐ ਬਈ ਅਸੀਂ ਸੰਤ ਭਿੰਡਰਾਂਵਾਲੇ ਦੀ ਵਿਰਾਸਤ ਦੇ ਅਸਲੀ ਪਹਿਰੇਦਾਰ ਹਾਂ। ਮੇਰੇ ਖਿਆਲ ਐ ਬਈ ਜਿਹੜੀ ਪਹਿਲਾਂ ਇੱਕ ਡਵੀਜ਼ਨ ਸੀ ਪੰਥ ਦੇ ਵਿੱਚ, ਇੱਕ ਸੰਤਾਂ ਦੇ ਵਿਰੋਧੀ ਅਤੇ ਇੱਕ ਸੰਤਾਂ ਦੇ ਪੱਖੀ, ਉਹ ਹੁਣ ਬਹੁਤੀ 'ਰੈਲੇਵੈਂਟ' (ਪ੍ਰਸੰਗਿਕ) ਨਹੀਂ ਰਹੀ। ਉਸ ਮੌਕੇ ਇਸ ਗੱਲ ਦੀ ਕੋਈ ਅਹਿਮੀਅਤ ਬਣਦੀ ਸੀ। ਹੁਣ ਬਹੁਤ ਕੁਝ ਵਾਪਰ ਚੁੱਕਿਐ, ਬਹੁਤ ਅਮਲ ਹੋ ਚੁੱਕੇ ਐ। ਉਹ ਸਾਰੇ ਕੁਝ ਨੂੰ ਹੁਣ ਦੇਖਣ ਦੀ ਲੋੜ ਐ, ਅਤੇ ਕਿਸੇ ਦਾ ਇਹ ਦਾਅਵਾ ਕਿ ਉਹ ਸੰਤਾਂ ਦੀ ਸੋਚ 'ਤੇ ਖੜ੍ਹਾ ਹੈ, ਉਹ ਕਿੰਨਾ ਕੁ ਖ਼ਰਾ ਤੇ ਕਿੰਨਾ ਕੁ ਖੋਟਾ ਐ। ਜੇ ਇਹ ਪਛਾਣ ਨਾ ਹੋਈ ਹੁਣ, ਅਤੇ ਐਵੇ ਅਸੀਂ ਕਹੀਏ ਕਿ ਅਸੀਂ ਸੰਤਾਂ ਦੀ ਸੋਚ ਨੂੰ ਅੱਗੇ ਲੈ ਜਾਵਾਂਗੇ,...ਖੋਟ ਨਾਲ ਹੁਣ ਸੋਚ ਅੱਗੇ ਨਹੀਂ ਜਾਣੀ। ਖ਼ਰੇ

ਅਤੇ ਖੋਟੇ ਵਿਚਕਾਰ ਪਛਾਣ ਕਰਨ ਲਈ ਹੁਣ ਚੋਖਾ ਅਨੁਭਵ ਸਾਹਮਣੇ ਆ ਗਿਐ। ਇੱਕ ਮੌਕਾ ਸੀ ਜਦੋਂ ਕੋਈ ਬੰਦਾ ਇਹ ਗੱਲ ਕਹਿੰਦਾ ਸੀ ਕਿ ਮੈਂ ਸੰਤਾਂ ਨਾਲ ਖੜ੍ਹਾਂ ਤਾਂ ਉਸ ਸਮੇਂ ਉਹ ਗੱਲ ਬਹੁਤ ਵੱਡੀ ਸੀ। ਪਰ ਅੱਜ ਇਹ ਗੱਲ ਉਨੇ ਵੱਡੇ ਅਰਥ ਨਹੀਂ ਰੱਖਦੀ। ਗੱਲ ਇੱਥੇ ਜਾ ਕੇ ਮੁੱਕਦੀ ਹੈ ਕਿ ਕਿਸੇ ਦੇ ਅਮਲ ਕੀ ਕਹਿੰਦੇ ਹਨ।

ਸੋ, ਇਹ ਗੱਲ ਦਾ ਬਿਲਕੁਲ ਬੇਲਾਗ ਹੋ ਕੇ ਨਿਰਣਾ ਕਰਨਾ ਪਵੇਗਾ। ਸਿੱਖ ਦੇ ਵਿੱਚ ਤਾਂ ਇਹ ਬਹੁਤ ਈ ਜ਼ਿਆਦਾ ਸਪਿਰਟ ਚਾਹੀਦੀ ਐ ਕਿ ਉਹ ਬਿਲਕੁਲ ਬੇਲਿਹਾਜ਼ ਹੋ ਕੇ ਨਿਰਣਾ ਕਰੇ। ਕਿਉਂਕਿ ਗੱਲ ਸੱਚ ਦੀ ਐ, ਪੰਥ ਦੀ ਐ, ਕੌਮ ਨੂੰ ਬਚਾਉਣ ਦੀ ਗੱਲ ਐ, ਤੇ ਉਹਦੇ ਵਾਸਤੇ ਬਿਲਕੁਲ ਹੀ ਕਿਸੇ ਕਿਸਮ ਦੀਆਂ ਜਾਤੀ ਵਫ਼ਾਦਾਰੀਆਂ ਜਾਂ ਹੋਰ ਗੱਲਾਂ ਨੂੰ ਪਾਸੇ ਛੱਡ ਕੇ ਸਾਰੇ ਅਮਲ ਨੂੰ ਇਸ ਤਰ੍ਹਾਂ ਦੇਖਿਆ ਜਾਵੇ ਕਿ ਸਹੀ ਕੌਣ ਖੜ੍ਹੈ, ਗਲਤ ਕੌਣ ਖੜ੍ਹੈ। ਤੇ ਉਸ ਮੁਤਾਬਿਕ ਅਗਲਾ ਰਾਹ ਉਲੀਕਿਆ ਜਾਵੇ।

ਦੂਜੀ ਗੱਲ, 'ਸੈਨਸ ਆਫ਼ ਪਰੋਪੋਰਸ਼ਨ' (ਮਸਲਿਆਂ ਨੂੰ ਸਹੀ ਤਰਤੀਬ ਦੇਣ ਦੀ ਸਮਝ) ਬਾਰੇ। ਕਿਸੇ ਵੀ ਲੀਡਰ ਦਾ ਇਹ ਇਕ ਬਹੁਤ ਹੀ ਜ਼ਰੂਰੀ ਗੁਣ ਹੁੰਦੈ ਬਈ ਉਹਨੂੰ 'ਸੈਨਸ ਆਫ਼ ਪਰੋਪੋਰਸ਼ਨ' ਹੈ ਕਿ ਨਹੀਂ। ਜਦੋਂ ਕੌਮਾਂ ਸੰਕਟ ਵਿਚ ਹੁੰਦੀਆਂ ਹਨ ਤਾਂ ਉਸ ਮੌਕੇ ਉਨ੍ਹਾਂ ਦੇ ਸਾਹਮਣੇ ਕਿੰਨੇ ਹੀ ਮਸਲੇ ਹੁੰਦੇ ਹਨ, ਕੋਈ ਇਕ ਮਸਲਾ ਨਹੀਂ ਹੁੰਦਾ। ਆਗੂਆਂ ਨੇ ਇਨ੍ਹਾਂ ਮਸਲਿਆਂ ਦੀ ਮੁਨਾਸਿਬ ਜਗ੍ਹਾ ਨਿਸ਼ਚਤ ਕਰਨੀ ਹੁੰਦੀ ਐ। ਉਨ੍ਹਾਂ ਨੇ ਇਹ ਤੈਅ ਕਰਨਾ ਹੁੰਦੈ ਬਈ ਕਿਹੜੇ ਮਸਲੇ ਨੂੰ ਕਿੰਨੀ ਮਹੱਤਤਾ ਦੇਣੀ ਐ, ਕਿਹੜੇ ਮਸਲੇ ਜਾਂ ਮਸਲਿਆਂ ਨੂੰ ਅੱਗੇ ਰੱਖਣੈ ਤੇ ਕਿਹੜਿਆਂ ਨੂੰ ਪਿੱਛੇ ਰੱਖਣੈ। ਸੰਤਾਂ ਦੇ ਵਿੱਚ ਇਹ ਗੁਣ ਭਰਪੂਰ ਮਾਤਰਾ ਵਿਚ ਸੀ। ਜੇ ਇਹ ਮੀਰੀ ਗੁਣ ਨਾ ਹੁੰਦਾ ਤਾਂ ਲੜਾਈ ਨੂੰ ਜਿੰਨੀ ਅਡੋਲਤਾ, ਜਿੰਨੀ ਇਕਾਗਰਤਾ ਨਾਲ ਲੜਿਆ ਗਿਆ, ਇੱਥੋਂ ਤੱਕ ਪਹੁੰਚਾਉਣ ਵਾਸਤੇ, ਇਹ ਸੰਭਵ ਨਹੀਂ ਸੀ। ਸੋ, ਉਸ ਸਮੇਂ ਵੀ ਪੰਥਕ ਸਫਾਂ ਅੰਦਰ ਹੋਰ ਕਿੰਨੇ ਰੌਲੇ ਪਏ ਸਨ, ਕਦੇ ਮਰਿਆਦਾ ਦੇ, ਕਦੇ ਦਸਮ ਗ੍ਰੰਥ ਦੇ, ਅਤੇ ਹੋਰ ਕਿੰਨੇ ਹੀ ਮਸਲੇ ਸਨ। ਇਹ ਨਹੀਂ ਬਈ ਮਨ ਦੇ ਵਿੱਚ ਜੋ ਫਤੂਰ ਆ ਗਿਆ, ਉਸ 'ਤੇ ਲੜਾਈ ਵਿੱਢ ਦਿਓ। ਸੋ ਚੀਜ਼ਾਂ ਨੂੰ ਵੱਡੇ ਪ੍ਰਸੰਗ 'ਚ ਰੱਖ ਕੇ ਦੇਖੋ। ਐਸ ਮੌਕੇ ਸਾਡੇ ਸਾਹਮਣੇ ਕਿਹੜਾ ਮਸਲਾ ਹੈ ਜੀਹਨੂੰ ਤਰਜੀਹ ਦੇਣੀ ਬਣਦੀ ਹੈ, ਅਤੇ ਕਿਹੜੇ ਮਸਲੇ ਐ ਜਿਹੜੇ ਅਜੇ ਅਸੀਂ ਪਿੱਛੇ ਛੱਡ ਸਕਨੇ ਆਂ। ਸੋ, 'ਸੈਨਸ ਆਫ਼ ਪਰਪ੍ਰੋਸ਼ਨ' ਮੰਗ ਕਰਦੀ ਐ ਕਿ ਇਸ ਮੌਕੇ ਪੰਥ ਨੂੰ ਇਕੋ ਕੇਸਰੀ ਨਿਸ਼ਾਨ ਥੱਲੇ 'ਕੱਠਾ ਕਰਨ ਦੇ ਕਾਰਜ ਨੂੰ ਤਰਜੀਹ ਦੇ ਕੇ ਤੁਰਿਆ ਜਾਵੇ। ਉਹਦੇ ਵਾਸਤੇ ਆਪਾਂ ਨੂੰ ਪਤੈ ਬਹੁਤ ਕੁੱਝ ਤਿਆਗਣਾ ਪੈਣੈ। ਇਹ ਨਹੀਂ ਬਈ ਇੱਕ ਪਾਸੇ ਬੰਦਾ ਹਊਮੈ ਵੀ ਪਾਲੀ ਜਾਵੇ, ਖ਼ੂਨ ਦੇ ਰਿਸ਼ਤੇ ਦਾ ਮੋਹ ਵੀ ਪਾਲੀ ਜਾਵੇ, ਬਾਕੀ ਸੁਆਰਥ ਵੀ ਰੱਖੇ। ਕਿਉਂਕਿ ਸੰਤਾਂ ਨੇ ਜਦੋਂ ਇਹ ਕਿਹਾ ਸੀ ਬਈ ਮੈਨੂੰ ਕਿਸੇ ਅਹੁਦੇ ਦਾ ਲਾਲਚ ਨੀਂ ਤਾਂ

ਉਹ ਸਿਰਫ਼ ਕਹਿਣ ਵਾਸਤੇ ਨੀਂ ਸੀ। 'ਚੀਫ਼ ਮਨਿਸਟਰ' ਜਾਂ ਕੁੱਝ ਹੋਰ ਬਣਨਾ ਉਨ੍ਹਾਂ ਦੀ ਕਿਸੇ ਵੀ ਸਕੀਮ 'ਚ ਨਹੀਂ ਸੀ। ਇੱਥੇ ਹੁਣ ਉਹ ਲੋਕ ਵੀ ਹਨ ਜੋ ਇਕ ਪਾਸੇ ਸੰਤਾਂ ਦਾ ਝੰਡਾ ਚੁੱਕ ਕੇ ਤੁਰ ਰਹੇ ਹਨ, ਪਰ ਇਹਨਾਂ ਦੇ ਮਨਾਂ ਨੂੰ ਫਰੋਲ ਕੇ ਦੇਖੋ ਅੰਦਰੋਂ 'ਮੁੱਖ ਮੰਤਰੀ' ਬਣਨ ਜਾਂ ਛੋਟਾ ਵਜ਼ੀਰ ਜਾਂ ਕੁਝ ਹੋਰ ਬਣਨ ਦੀ ਲਾਲਸਾ ਨਜ਼ਰ ਆਵੇਗੀ। ਸੋ, ਇਹ ਸਭ ਹੁੰਦਿਆਂ ਏਕਤਾ ਕਿਵੇਂ ਹੋਜੂਗੀ ?

ਇਹ ਜੋ ਗੱਲਾਂ ਮੈਂ ਸੰਖੇਪ 'ਚ ਕੀਤੀਆਂ ਨੇ। ਉਂਝ ਤਾਂ ਸੰਤ ਭਿੰਡਰਾਂਵਾਲਿਆਂ ਦਾ ਜੋ ਵਰਤਾਰੈ, ਉਹ ਏਡਾ ਵਿਸ਼ਾਲ ਐ ਕਿ ਆਪਾ ਸਾਲਾਂ ਬੱਧੀ ਲੱਗੇ ਰਹੀਏ, ਫਿਰ ਵੀ ਚਰਚਾ ਖਤਮ ਨਹੀਂ ਹੋਣੀ। ਕਿਸੇ ਇੱਕ ਬੰਦੇ 'ਚ ਸਮਰੱਥਾ ਨੀਂ ਐਨੀ ਜੋ ਇਸ ਵਰਤਾਰੇ ਨੂੰ ਮੁਕੰਮਲ ਰੂਪ ਵਿਚ ਸਮਝ ਸਕੇ। ਹੋਰ ਜਦੋਂ ਕਈ ਅਲੱਗ ਅਲੱਗ ਪਾਸਿਆਂ ਤੋਂ ਰੌਸ਼ਨੀਆਂ ਪੈਣ ਫਿਰ ਇੱਕ ਮੁਕੰਮਲ ਤਸਵੀਰ ਉੱਭਰੂਗੀ। ਮੈਂ ਅਜੇ ਬਹੁਤ ਹੀ ਸੰਖੇਪ ਦੇ ਵਿੱਚ ਕੁਝ ਗੱਲਾਂ ਕੀਤੀਆਂ ਨੇ। ਫੇਰ ਜੇ ਮੌਕਾ ਮਿਲਿਆ ਆਪਾਂ ਨੂੰ, ਸੰਤਾਂ ਬਾਰੇ ਹੋਰ ਵਿਸਥਾਰ ਵਿਚ ਚਰਚਾ ਕਰਾਂਗੇ। ਸੋ, ਏਨੀ ਗੱਲ ਕਹਿੰਦਾ ਹੋਇਆ, ਮੈਂ ਇਥੇ ਹੀ ਆਪਣੀ ਗੱਲ ਖ਼ਤਮ ਕਰਦਾ ਹਾਂ।

ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫਤਹਿ।।

# ਸਵਾਲ-ਜਵਾਬ ਸੈਸ਼ਨ

**ਕਰਮਜੀਤ ਸਿੰਘ**: ਇਹ ਮੈਂ ਨਹੀਂ ਕਹਿੰਦਾ... ਤੁਸੀਂ ਯੂਨੀਵਰਸਿਟੀਆਂ ਵਿੱਚ ਕਈ ਸੈਮੀਨਾਰ ਵੇਖੇ ਹੋਣਗੇ... ਲੇਕਿਨ ਅੱਜ ਦਾ ਇਹ ਸੈਮੀਨਾਰ ਆਪਣੇ-ਆਪ ਵਿੱਚ ਬਿਲਕੁਲ ਨਿਵੇਕਲਾ ਸੀ... ਸ਼ੁਰੂ ਤੋਂ ਲੈ ਕੇ ਅਖੀਰ ਤੱਕ... ਸਾਰੇ ਵਿਅਕਤੀ... ਸਾਰੇ ਵੀਰ ਅਤੇ ਭੈਣਾਂ ਇੱਥੇ ਬੈਠੇ ਰਹੇ... ਤੇ ਸੁਣਦੇ ਰਹੇ... ਤਾਂ ਕੋਈ ਗੱਲ ਸੀ... ਉਸ ਮਹਾਨ ਹਸਤੀ ਦੇ ਵਿੱਚ... ਜਿਸ ਨੂੰ ਅੱਜ ਅਸੀਂ ਯਾਦ ਕਰਨ ਲਈ ਇਕੱਠੇ ਹੋਏ ਹਾਂ। ਏਨਾਂ ਖਾਮੋਸ਼ ਏਨਾਂ ਸਮਤਲ ਖ਼ੂਬਸੂਰਤ... ਪਿਆਰਾ... ਅਤੇ ਮੈਂ ਕਹਾਂਗਾ ਕਿ ਵਿਚਾਰਧਾਰਕ ਰੰਗ ਵਿੱਚ ਰੰਗਿਆ ਹੋਇਆ ਮਾਹੌਲ... ਸ਼ਾਇਦ ਹੀ ਤੁਹਾਨੂੰ ਕਦੇ ਮਿਲੇ। ਦਰਸ਼ਕਾਂ ਵਿੱਚ... ਬਹੁਤ ਵੱਡੇ-ਵੱਡੇ ਵਿਦਵਾਨ... ਅਖ਼ਬਾਰਾਂ ਦੇ ਪੱਤਰਕਾਰ... ਸੰਪਾਦਕ... ਯੂਨੀਵਰਸਿਟੀਆਂ ਦੇ ਪ੍ਰੋਫੈਸਰ... ਔਰ ਕਈ ਸੰਸਥਾਵਾਂ ਦੇ ਪ੍ਰਤੀਨਿਧ... ਸੰਤ ਜਰਨੈਲ ਸਿੰਘ ਨੂੰ ਓੜਕਾਂ ਦਾ ਪਿਆਰ ਕਰਨ ਵਾਲੇ... ਅਤੇ ਉਹ ਸਾਰੇ... ਜਿੰਨ੍ਹਾਂ ਦੀਆਂ ਨੀਂਦਰਾਂ ਉੱਤੇ ਹਰ ਸਮੇਂ ਸੰਤ ਜਰਨੈਲ ਸਿੰਘ ਬੋਝ ਪਾਉਂਦੇ ਰਹਿੰਦੇ ਨੇ... ਉਹਨਾਂ ਦੀ ਜ਼ਮੀਰ ਨੂੰ ਜਗਾਉਂਦੇ ਰਹਿੰਦੇ ਨੇ... ਜਥੇਬੰਦੀ ਵੱਲੋਂ ਉਹਨਾਂ ਸਾਰਿਆਂ ਦਾ ਲੱਖ-ਲੱਖ ਧੰਨਵਾਦ।

ਹੁਣ ਸਵਾਲਾਂ-ਜੁਆਬਾਂ ਵਾਲਾ ਇੱਕ ਦਿਲਚਸਪ ਸੈਸ਼ਨ ਸ਼ੁਰੂ ਹੋ ਰਿਹੈ... ਅਸਲ ਵਿੱਚ ਸਵਾਲ ਬਹੁਤ ਸਾਰੇ ਆਏ ਹਨ... ਅਸੀਂ ਚੋਣ ਕੀਤੀ... ਉਨ੍ਹਾਂ ਦੀ ਸਿਲੈਕਸ਼ਨ ਕੀਤੀ... ਸਵਾਲ ਬਹੁਤ ਸਾਰੇ ਨੇ... ਮੇਰਾ ਖਿਆਲ ਐ... ਉਹਨਾਂ ਸਾਰੇ ਸਵਾਲਾਂ ਦੇ ਜਵਾਬ... ਥੋੜ੍ਹੇ ਜਿਹੇ ਟਾਇਮ ਵਿੱਚ ਦਿੱਤੇ ਵੀ ਨਹੀਂ ਜਾ ਸਕਦੇ। ਸੋ, ਅਸੀਂ ਚੋਣ ਕਰਕੇ ਉਹ ਸਵਾਲ... ਜਿਹੜੇ ਤੁਹਾਡੇ ਸਾਹਮਣੇ... ਇਹਨਾਂ ਵਿਦਵਾਨਾਂ ਦੇ ਸਾਹਮਣੇ ਰੱਖ ਰਹੇ ਹਾਂ।

**ਜਸਪਾਲ ਸਿੰਘ ਸਿੱਧੂ ਲਈ ਸਵਾਲ ਹੈ...**

? ਕੀ ਸੰਤਾਂ ਦੀ ਸਖਸ਼ੀਅਤ ਵਿੱਚ ਹਾਕਮਾਨਾ ਤੱਤ ਸਨ ? ਕੀ ਸੰਤ ਜੀ ਇੱਕ ਦਿਆਲੂ ਡਿਕਟੇਟਰ ਵਾਂਗ ਸੀ, ਜਿਹੜਾ ਬਿਨ੍ਹਾਂ ਕਿਸੇ ਨਿਆਂ-ਵਿਚਾਰ ਦੇ ਹੀ ਲੜਾਈ ਲੜ ਰਿਹਾ ਸੀ ?

**ਸ. ਗੁਰਤੇਜ ਸਿੰਘ ਵਾਸਤੇ...**

? ਸੰਤ ਜਰਨੈਲ ਸਿੰਘ ਨੇ ਮੌਜੂਦਾ ਰਾਜਨੀਤਕ ਢਾਂਚੇ ਨੂੰ... ਵੱਡੇ ਝਟਕੇ ਹੀ ਦਿੱਤੇ ਜਾਂ

ਉਹਨਾਂ ਨੂੰ ਜਰਜ਼ਰਾ ਵੀ ਕੀਤਾ।ਉਹਨਾਂ ਦੇ ਇਸ ਰੋਲ ਨੂੰ ਇਤਿਹਾਸ ਕਿਵੇਂ ਦੇਖੇਗਾ ? ? ਕੀ ਉਹ ਇਸ ਵਿਸ਼ੇ 'ਤੇ ਚਾਨਣਾ ਪਾਉਣ ਕਿ ਬਾਬਾ ਜੀ ਦੀ ਵੱਡਮੁੱਲੀ ਸ਼ਹਾਦਤ 'ਤੇਂ 21 ਸਾਲ ਤੱਕ ਕਿਉਂ ਪਰਦਾ ਪਾਈ ਰੱਖਿਆ ਗਿਆ... ? ਇਸ ਦੇ ਅਸਲ ਕਾਰਨ ਕੀ ਸਨ ?

**ਸ. ਹਰਿੰਦਰ ਸਿੰਘ ਮਹਿਬੂਬ ਲਈ ਸਵਾਲ ਹੈ... ?**

ਸੰਤ ਜਰਨੈਲ ਸਿੰਘ ਅਚਾਨਕ ਉੱਠਿਆ ਵਰਤਾਰਾ ਸੀ ਜਾਂ ਉਸ ਦੇ ਉੱਭਰਨ ਤੋਂ ਪਹਿਲਾਂ ਜ਼ਮੀਨ ਪੂਰੀ ਤਰ੍ਹਾਂ ਤਿਆਰ ਹੋ ਚੁੱਕੀ ਸੀ ?

**ਸ. ਅਜਮੇਰ ਸਿੰਘ ਲਈ ਸਵਾਲ ਐ...**

? ਸੰਤ ਜਰਨੈਲ ਸਿੰਘ ਭਿੰਡਰਾਂ ਵਾਲਿਆਂ ਤੋਂ ਬਾਅਦ ਹੁਣ ਸਿੱਖ ਕੌਮ ਕੋਲ ਅਗਲਾ ਕਿਹੜਾ ਲੀਡਰ ਹੈ... ਜੋ ਉਨ੍ਹਾਂ ਦੇ ਪੱਧਰ ਦੇ ਅਨੁਭਵ ਰੱਖਦਾ ਹੈ ਅਤੇ ਸਾਨੂੰ ਹੁਣ ਅਗਵਾਈ ਦੇ ਸਕਦਾ ਹੈ ?

ਇਹ ਸਵਾਲ ਨੇ... ਅਤੇ ਮੈਂ ਬੇਨਤੀ ਕਰਾਂਗਾ ਕਿ... ਇਹ ਸਵਾਲ ਬਹੁਤ ਜ਼ਿਆਦਾ ਨੇ ਮੇਰਾ ਖਿਆਲ ਐ 10-10 ਮਿੰਟ ਹਰ ਇੱਕ ਨੂੰ ਦਿੱਤੇ ਜਾਣ ਤਾਂ ਜਵਾਬ ਨਹੀਂ ਮਿਲ ਸਕਣਗੇ। ਪਰ ਸਵਾਲਾਂ ਦੇ ਵਿੱਚ ਸੁਲਝੇ ਹੋਏ ਵਿਚਾਰ ਮਿਲਦੇ ਨੇ... ਮੈਂ ਸਭ ਤੋਂ ਪਹਿਲਾਂ... ਸ.ਗੁਰਤੇਜ ਸਿੰਘ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਸਵਾਲ ਉਨ੍ਹਾਂ ਨੂੰ ਪੁੱਛੇ ਗਏ ਨੇ... ਉਹਨਾਂ ਦੇ ਜਵਾਬ ਦੇਣ

**ਸ.ਗੁਰਤੇਜ ਸਿੰਘ:**

ਸਤਿਕਾਰਯੋਗ ਖ਼ਾਲਸਾ ਜੀ, ਜੇ ਤੁਸੀਂ ਮਹਿਬੂਬ ਸਾਹਿਬ ਦਾ... ਅਤੇ ਬਾਅਦ ਦੇ ਵਿੱਚ ਸ.ਅਜਮੇਰ ਸਿੰਘ ਦਾ ਪੂਰਾ ਧਿਆਨ ਦੇ ਨਾਲ (ਭਾਸ਼ਣ) ਸੁਣਿਆ ਹੋਵੇ ਤਾਂ ਤੁਹਾਨੂੰ ਇਹ ਪਤਾ ਲੱਗੇਗਾ ਬਈ ਸੰਤ ਬਾਬਾ ਜਰਨੈਲ ਸਿੰਘ ਜੀ ਨੇ ਕੇਵਲ ਇਸ ਵਰਤਾਰੇ ਦੇ ਵਿੱਚ... ਸਥਾਪਤੀ ਦੇ ਵਿੱਚ... ਕੋਈ ਮਾਮੂਲੀ ਛੇੜਛਾੜ ਨਹੀਂ ਕੀਤੀ। ਉਹਨਾਂ ਨੇ ਇਸ ਦੀਆਂ ਬੁਨਿਆਦੀ ਧਾਰਨਾਵਾਂ ਨੂੰ ਚੈਲੰਜ ਕੀਤਾ... ਔਰ ਉਹਨਾਂ ਨੇ ਇਸ ਨੂੰ... ਇਸ ਹੱਦ ਤੱਕ ਜਰਜ਼ਰਾ ਕਰ ਦਿੱਤੈ ਕਿ ਇਹ ਸਮਾਜ... ਔਰ ਇਹ ਸਥਾਪਤੀ... ਆਪਣੇ-ਆਪ ਦੇ ਵਿੱਚ ਖੜ੍ਹੀ ਰਹਿਣ ਦੇ ਕਾਬਲ ਨਹੀਂ ਰਹੀ। ਤੁਸੀਂ ਹੁਣ ਦੇਖੋ ਕਿ ਸਿਰਫ਼ ਸਿੱਖਾਂ ਨੂੰ ਖ਼ਤਮ ਕਰਨ ਵਾਸਤੇ ਇਸ ਮੁਲਕ ਨੇ ਵਾਇਲੈਂਸ (ਹਿੰਸਾ) ਸ਼ੁਰੂ ਕੀਤੀ ਸੀ ਔਰ ਕਈ ਵਰਗਾਂ ਦੇ

ਲੋਕਾਂ ਨੂੰ ਵਰਗਲਾ ਕੇ ਸਿੱਖਾਂ ਦੇ ਗਲ ਪਾਇਆ ਸੀ। ਅੱਜ ਉਹ ਸਥਿਤੀ ਕਿੱਥੇ ਜਾ ਕੇ ਖੜ੍ਹੀ ਹੈ... ਕਿ ਨਾ ਝਾਰਖੰਡ ਦੇ ਵਿੱਚ... ਨਾ ਰਾਜਸਥਾਨ ਦੇ ਵਿੱਚ... ਨਾ ਯੂ.ਪੀ. ਦੇ ਵਿੱਚ... ਕਿਸੇ ਵੀ ਹਿੱਸੇ ਦੇ ਵਿੱਚ... ਨਾ ਨੰਦੀਗ੍ਰਾਮ ਦੇ ਵਿੱਚ ਕੋਈ ਵੀ ਮਹਿਫੂਜ਼ ਨਹੀਂ। ਉਹ ਜਿਹੜਾ ਵਰਤਾਰੈ... ਇੱਕ ਵਾਰੀ ਚੱਲਿਆ ਸੀ... ਸੰਤ ਬਾਬਾ ਜਰਨੈਲ ਸਿੰਘ ਨੇ... ਆਪਣੀ ਸ਼ਹਾਦਤ ਦੇ ਕੇ... ਜਿਸ ਨੂੰ ਬੜ੍ਹਾਵਾ ਦਿੱਤਾ ਸੀ... ਕਿ ਇਹ ਜ਼ੁਲਮ ਨਹੀਂ ਸਹਿਣੈ... ਇਸ ਦਾ ਮੁਕਾਬਲਾ ਕਰਨੈ... ਇਸ ਦੇ ਬਰਖਿਲਾਫ਼ ਖੜ੍ਹਨੈ... ਉਹ ਕਿਸ ਹੱਦ ਤੱਕ ਪ੍ਰਭਾਵਿਤ ਕਰਦੈ... ਇਸ ਸਮਾਜ ਨੂੰ... ਉਹ ਸਾਡੇ ਉੱਤੇ... ਮੁਨੱਸਰ ਹੈ। ਅਸੀਂ ਜਾ ਕੇ ਲੋਕਾਂ ਨੂੰ ਦੱਸਣੈ... ਕਿ ਇਹ ਵੱਡੇ-ਵੱਡੇ ਦਿਸਦੇ ਦੈਂਤ... ਐਵੇਂ ਕਾਗਜ਼ ਦੇ ਪੁਤਲੇ ਐ... ਰਾਵਣ ਬਣਾਏ ਹੋਏ ਨੇ... ਇਹਨਾਂ ਦੇ ਪੱਲੇ ਕੁਝ ਨਹੀਂ। ਇਹਨਾਂ ਦੀਆਂ ਸਿਰਫ਼ ਚੰਦ ਧਾਰਨਾਵਾਂ ਹਨ, ਜਿੰਨ੍ਹਾਂ ਨੂੰ ਚੈਲੰਜ ਕਰਨੈ... ਜਿੰਨ੍ਹਾਂ ਨੂੰ ਬਾਬਾ ਜੀ ਨੇ ਚੈਲੰਜ ਕੀਤਾ... ਜਿੰਨ੍ਹਾਂ ਨੂੰ ਸਿੱਖ ਇਤਿਹਾਸ ਸਾਰਾ ਚੈਲੰਜ ਕਰਦੈ...। ਸੋ, ਇਹ ਬਾਬਾ ਜੀ ਦਾ ਵੱਡਾ ਕੰਟਰੀਬਿਊਸ਼ਨ (ਯੋਗਦਾਨ) ਸੀ... ਜਿਸ ਦੇ ਨਾਲ ਉਹਨਾਂ ਸਿਰਫ਼ ਕੋਈ ਵਕਤੀ ਤੌਰ 'ਤੇ ਛੇੜ-ਛਾੜ ਨਹੀਂ ਕੀਤੀ... ਬਲਕਿ ਇਸ ਦੀਆਂ ਜੜ੍ਹਾਂ ਤੱਕ ਆਪਣਾ ਪ੍ਰਭਾਵ ਛੱਡਿਐ...।

ਦੂਸਰਾ ਸਵਾਲ ਹੈ ਕਿ ਕੀ ਅਕਾਲੀਆਂ ਨੇ ਕਦੇ ਵੀ... ਬਾਬਾ ਜੀ ਨੂੰ ਥਾਂ ਨਹੀਂ ਦਿੱਤੀ... ਜਾਂ ਉਹਨਾਂ ਦਾ ਅਸਰ ਨਹੀਂ ਕਬੂਲਿਆ... ਇਹ ਵੀ ਇੱਕ... ਆਪਣੀ... ਗੱਲ ਪਹਿਲਾਂ ਹੋ ਚੁੱਕੀ ਐ... ਕਿ ਇਹ ਜਿਹੜਾ ਵਰਤਾਰਾ ਸੀ... ਅਕਾਲੀਆਂ ਦਾ... ਉਹ ਉਹਨਾਂ ਦੇ ਇੱਕ ਕਿਸਮ ਦੇ... ਜੋ ਉਹ ਲਾਭ ਇਸ ਸਥਾਪਤੀ ਦੇ ਵਿੱਚੋਂ ਪ੍ਰਾਪਤ ਕਰ ਸਕਦੇ ਸਨ... ਉਹਨਾਂ ਦੇ ਉੱਤੇ ਅਧਾਰਤ ਕੀਤਾ ਸੀ। ਖਾਸ ਤੌਰ ਮਾਸਟਰ ਜੀ (ਤਾਰਾ ਸਿੰਘ) ਦੇ ਅਕਾਲ ਚਲਾਣੇ ਤੋਂ ਬਾਅਦ... ਜਾਂ ਮਾਸਟਰ ਜੀ ਨੂੰ ਅਕਾਲੀ ਦਲ 'ਚੋਂ ਮਨਫ਼ੀ ਕਰਨ ਦੇ ਬਾਅਦ ਇੱਕ ਰੌਲ ਚੱਲ ਪਈ ਸੀ, ਕਿ ਉਹਨਾਂ ਲੋਕਾਂ ਨੇ ਜੋ ਸਿੱਖੀ ਦੇ ਕੌਲ-ਕਰਾਰ ਸਨ... ਮਾਨਵਤਾ ਦੇ ਨਾਲ, ਉਹਨਾਂ ਬਾਰੇ ਤਾਂ ਜਾਨਣਾ ਕੀ ਸੀ, ਲੇਕਿਨ ਜੋ ਸਿੱਖੀ ਦੀ ਆਪਣੀ ਨੀਤੀ ਸੀ, ਅਕਾਲੀ ਦਲ ਸਾਜਿਆ ਸੀ... ਸਿੱਖ ਪੰਥ ਨੂੰ ਮਹਿਫੂਜ਼ ਕਰਨ ਵਾਸਤੇ... ਔਰ ਉਸ ਨੂੰ ਅੱਜ ਕੀ ਬਣਾਇਆ ਹੋਇਐ, ਇਹ ਤੁਹਾਡੇ ਸਾਹਮਣੇ ਈਂ ਐ...। ਉਹਨਾਂ ਨੇ ਉਹ ਵੀ ਵਰਤਾਰਾ ਛੱਡ ਤਾ ਸੀ। ਇਸ ਕਰਕੇ ਉਹਨਾਂ ਨੂੰ ਕੋਈ ਬੰਦਾ ਐਸ ਤਰ੍ਹਾਂ ਦਾ ਰਾਸ ਨਹੀਂ ਸੀ ਆ ਸਕਦਾ... ਜਿਹੜਾ ਕਿ ਸਿੱਖੀ ਦੀ ਗੱਲ ਕਰੇ... ਜਿਹੜਾ ਕਿ ਗੁਰੂ ਸਹਿਬਾਨ ਦੇ ਮਾਨਵਤਾ ਨਾਲ ਕੀਤੇ ਕੌਲਾਂ ਦੀ ਗੱਲ ਕਰੇ। ਉਨ੍ਹਾਂ ਦੇ ਇਕਰਾਰ ਦੀ ਗੱਲ ਕਰੇ... ਜਿਸ ਦੇ ਨਾਲ ਮਨਵਤਾ ਨੇ ਅੱਗੇ ਜਾਣੈ। ਇਹ ਇੱਕ ਪੜਾਅ ਆ ਗਿਐ... ਜਿਸ ਦੇ ਉੱਤੇ ਖੜੋਤ ਐ, ਜਿਸ ਦੀਆਂ ਧਾਰਨਾਵਾਂ ਪ੍ਰਸੰਗਕ ਨਹੀਂ

ਰਹੀਆਂ... ਔਰ ਇਹਨਾਂ ਦੇ ਵਿਚੋਂ ਇੱਕ ਧਾਰਨਾ ਕੱਢਣੀ ਐ, ਔਰ ਉਸ ਧਾਰਨਾ 'ਤੇ ਚੱਲ ਕੇ ਆਪਾਂ... ਇਸ ਪ੍ਰਭਾਵ ਨੂੰ ਚਿਰਸਥਾਈ ਬਣਾਉਣੈ। ਸੋ, ਇਹ ਉਹਨਾਂ ਦੇ ਕੋਲੇ ਸਮਰੱਥਾ ਨਹੀਂ ਸੀ... ਜਿਸ ਤਰ੍ਹਾਂ ਅਜਮੇਰ ਸਿੰਘ ਹੁਰਾਂ ਨੇ ਕਿਹੈ... ਲੇਕਿਨ ਅਸੀਂ ਵੀ ਜਿਹੜੇ ਉਹਨਾਂ ਦੇ ਮੰਨਣ ਵਾਲੇ ਐ... ਜਾਂ ਉਹਨਾਂ ਦਾ ਸਤਿਕਾਰ ਕਰਦੇ ਆ... ਸੰਤਾਂ ਦਾ। ਅਸੀਂ ਵੀ ਇਸ ਤਰ੍ਹਾਂ ਦੀ ਗੱਲ ਕੋਈ ਬਹੁਤ ਸਮੇਂ ਤੋਂ ਦੇ ਨਹੀਂ ਸਕੇ। ਸੋ, ਉਹਨਾਂ ਨੂੰ ਤੁਸੀਂ ਨਾ ਕਹੋ... ਉਹਨਾਂ ਨੇ ਤਾਂ ਜੇ ਸੰਤਾਂ ਨੂੰ ਸਤਿਕਾਰ ਵੀ ਦੇਣਾ ਸੀ... ਤਾਂ ਇੱਕ ਬੁੱਤ ਦੇ ਤੌਰ 'ਤੇ ਦੇਣਾ ਸੀ, ਅਸੀਂ ਵਿਚਾਰਧਾਰਕ ਤੌਰ 'ਤੇ ਸਤਿਕਾਰ ਦੇਣੈ... ਉਸ ਨੂੰ ਅਗਾਂਹ ਵਧਾਈਏ... ਆਪਣੇ ਵੱਲ ਦੇਖੀਏ। ਆਪਣੇ ਗਿਰੇਬਾਨ ਨੂੰ... ਸਿਰ ਨੀਵਾਂ ਕਰਦੇ ਹੋਏ।

ਦਲਿਤ ਵਰਗ ਤੋਂ ਸੰਤ ਜੀ ਕਦੇ ਦੂਰ ਨਹੀਂ ਗਏ। ਉਹ ਸਾਰੀਆਂ ਗੱਲਾਂ ਈ ਦਲਿਤ ਵਰਗ ਦੀਆਂ ਕਰਦੇ ਸਨ... ਔਰ ਕਈ ਵਾਰੀ ਹਾਸੇ ਮਖੌਲ ਨਾਲ ਕਹਿੰਦੇ ਸਨ... ਕਿ ਮੇਰਾ ਤਾਂ ਰੰਗ ਵੀ ਕਾਲੈ... ਮੈਨੂੰ ਤੁਸੀਂ ਦੇਖ ਵੀ ਰਹੇ ਓ... ਮੇਰੇ ਕੋਲ ਕੋਈ ਸਮਰੱਥਾ ਨਹੀਂ... ਮੈਂ ਤਾਂ ਗਰੀਬ ਆਦਮੀ ਹਾਂ... ਐਨੀ ਕੁ ਜ਼ਮੀਨ ਐ ਮੇਰੀ। ਇਹ ਜਿਹੜੇ ਗਰੀਬ ਲੋਕ... ਜੱਟ ਵਰਗ ਦੇ ਆਪਣੇ ਆਪ ਨੂੰ ਬੜਾ ਉੱਚਾ, ਬੜਾ ਇਸ ਗੱਲ ਨੂੰ ਸਮਝਣ ਲੱਗ ਪੈਂਦੇ ਆ... ਬਈ ਅਸੀਂ ਲੋਕ .... ਜੋ ਜਾਤ-ਪਾਤ ਦਾ ਸਿਸਟਮ ਐ... ਉਹਦੇ ਵਿੱਚ... ਉੱਚਾ ਦਰਜਾ ਰੱਖਦੇ ਆ। ਇਹ ਬਿਲਕੁਲ ਗਲਤ ਐ। ਜੱਟਾਂ ਨੂੰ ਸਦਾ ਹੀ... ਇਹਨਾਂ ਨੇ ਇੱਕ... ਜਿਹੜੇ ਵਰਗੀਕਰਨ ਕਰਦੇ ਹਨ... ਇਹ ਜਿਹੜੇ... ਜਿਨ੍ਹਾਂ ਨੂੰ ਆਪਣਾ ਬ੍ਰਾਹਮਣਵਾਦ ਕਹਿੰਦੇ ਆ... ਜੋ ਬ੍ਰਾਹਮਣ ਦੀ ਨੀਤੀ ਹੈ... ਜੋ ਇੰਨ੍ਹਾਂ ਦਾ ਸਮਾਜ ਸਿਰਜਿਆ ਹੋਇਐ... ਉਸ ਦੇ ਵਿੱਚ ਜੱਟਾਂ ਨੂੰ ਸਦਾ ਹੀ ਸ਼ੂਦਰਾਂ ਦੇ ਵਿੱਚ ਗਿਣਿਐ... ਔਰ ਸ਼ੂਦਰਾਂ ਦੇ ਵਿੱਚ ਹੀ ਗਿਣਦੇ ਰਹਿਣਗੇ। ਸ਼ੂਦਰ ਲੋਕਾਂ ਨੂੰ... ਇੱਕ ਚਾਟ ਦੇ ਉੱਤੇ ਲਾਇਆ ਹੋਇਐ... ਕਿ ਅਸੀਂ ਤੁਹਾਡਾ ਬੜਾ ਭਲਾ ਕਰਾਂਗੇ... ਅਸੀਂ... ਅਸੀਂ ਆਹ ਕਰ ਦਿਆਂਗੇ... ਅਸੀਂ ਤੁਹਾਡਾ ਕਲਿਆਣ ਕਰਾਂਗੇ... ਸਮਾਜ ਕਲਿਆਣ ਦਾ ਇੱਕ ਉਹਨਾਂ ਨੇ ਢਕਵੰਜ ਬਣਾਇਆ ਹੋਇਐ। ਇਹ ਸਾਰੇ ਦੇ ਸਾਰੇ... ਇਹ ਸਾਡੇ ਨਾਲੋਂ ਵੀ ਕੁਝ ਘੱਟ ਪੜ੍ਹੇ-ਲਿਖੇ ਲਿਖੇ ਹੋਣ ਕਰਕੇ, ਇਹ ਉਹਨਾਂ ਦੇ ਚਾਟ ਦੇ ਉੱਤੇ ਲੱਗੇ ਹੋਏ ਹਨ... ਪਰ ਇਹ ਕਦੇ ਵੀ ਬਾਬਿਆਂ ਦੇ ਨਾਲ ਉਸ ਤਰ੍ਹਾਂ ਨਹੀਂ ਰਲ ਸਕੇ, ਜਿਸ ਤਰ੍ਹਾਂ ਕਈ ਸਾਰੇ ਗਿਆਨਵਾਨ ਲੋਕ ਜਾਂ ਕਈ ਹੋਰ ਸਮਾਜ ਦੇ ਵਿਅਕਤੀ। ਸੋ, ਇਹ ਦੋਹਾਂ ਪਾਸਿਆਂ ਤੋਂ ਗਲਤੀ ਹੈ... ਗਲਤੀ ਬਾਬੇ ਦੀ ਨਹੀਂ, ਉਹ ਚਾਹੁੰਦੇ ਸਨ... ਉਹ ਤਾਂ ਹਰ ਇੱਕ ਨੂੰ ਨਾਲ ਲਿਆਉਣਾ ਚਾਹੁੰਦੇ ਸਨ। ਇੱਕ ਵਾਰ... ਗੱਲ ਚੱਲੀ ਕਿ ਹਿੰਦੂਆਂ ਨੂੰ ਨਾਲ ਨਹੀਂ ਲਿਆਉਂਦੇ.. ਅਤੇ ਸੰਤ ਲੌਂਗੋਵਾਲ ਕਹਿਣ ਲੱਗੇ, ਭਾਈ ਕੀ ਕਰੀਏ ? ਮੈਂ ਕਿਹਾ, ਜੀ ਤੁਸੀਂ ਹੁਣ ਆ ਫਲਾਣਾ ਕੰਮ ਕਰਨੈ... ਇਸ ਵਾਸਤੇ ਸਾਰਿਆਂ ਦੀ... ਹਿੰਦੂ-ਸਿੱਖਾਂ ਦੀ

ਸਾਂਝੀ ਮੀਟਿੰਗ ਬੁਲਾਓ। ਉਹਨਾਂ ਨੇ ਬੁਲਾ ਲਈ ਮੰਜੀ ਸਾਹਿਬ ’ਤੇ... ਅਤੇ ਇੱਕ ਵੀ ਹਿੰਦੂ ਨਹੀਂ ਆਇਆ। ਜਿਸ ਵੇਲੇ ਉਹ ਦੋ-ਤਿੰਨ ਕਨਵੈਨਸ਼ਨਜ਼ ਹੋਈਐ... ਬੁੱਧੀਜੀਵੀਆਂ ਦੀ ਕਨਵੈਨਸ਼ਨ... ਫਲਾਣਿਆਂ ਦੀ ਕਨਵੈਨਸ਼ਨ... ਉਸ ਤੋਂ ਅਗਲੀ ਕਨਵੈਨਸ਼ਨ ਜਿਹੜੀ ਸੀ... ਉਹ ਦਲਿਤਾਂ ਦੀ ਕਨਵੈਨਸ਼ਨ ਸੀ, ਔਰ ਉਸ ਦੇ ਇੰਚਾਰਜ ਗੁਰਦਾਸਪੁਰ ਦੇ ਬੜੇ ਮਖੌਲੀਏ ਸਾਧੂ ਸਨ, ਜਿਹੜੇ ਕਿ ਸੁਥਰਾਸ਼ਾਹੀ ਪ੍ਰੰਪਰਾ ਚੋਂ ਸਨ। ਉਹ ਬੜੇ ਹੀ ਨੌਜਵਾਨ ਸਨ, ਔਰ ਬੜੇ ਵੱਡੇ ਆਰਗੇਨਾਈਜਰ ਸਨ, ਉਨ੍ਹਾਂ ਨੂੰ ਇੰਚਾਰਜ ਬਣਾਇਆ ਸੀ, ਲੇਕਿਨ ਉਹਨਾਂ ਨੂੰ ਮਾਰ ਦਿੱਤਾ ਗਿਆ, ਮੌਕੇ ਦੇ ਉੱਤੇ ਹੀ। ਔਰ ਉਹ, ਉਹ ਜਿਹੜੀ ਸੀ ਕਨਵੈਨਸ਼ਨ ਹੋ ਨਹੀਂ ਸੀ ਸਕੀ। ਕਿਉਂਕਿ ਇਹ ਦਲਿਤ ਵਰਗ ਦਾ ਇੱਧਰਲੇ ਪਾਸੇ ਧਿਆਨ ਖਿੱਚਣਾ, ਔਰ ਇਧਰਲੇ ਪਾਸੇ ਧਿਆਨ ਆਉਣਾ, ਇਹ ਬੜਾ ਕਿਸੇ ਵਾਸਤੇ ਖਤਰਨਾਕ ਸੀ।

ਜਿਥੋਂ ਤਕ ਸੰਤਾਂ ਦੀ ਸ਼ਹਾਦਤ ਦੀ ਗੱਲ ਐ, ਜਿਸ ਵੇਲੇ ਸੰਤ ਜਰਨੈਲ ਸਿੰਘ ਨੂੰ 20 ਵੀਂ ਸਦੀ ਦਾ ਮਹਾਨ ਸ਼ਹੀਦ ਕਰਾਰ ਦੇਣ ਵਾਸਤੇ, ਇਹ ਸਿਲਸਲਾ ਚੱਲ ਰਿਹਾ ਸੀ, ਬਾਬਾ ਠਾਕਰ ਸਿੰਘ ਦਾ ਮੈਨੂੰ ਸੁਨੇਹਾ ਆਇਆ ਕਿ ਭਾਈ ਜੋ ਮਰਜ਼ੀ ਕਰੋ ਪਰ ਬਾਬਿਆਂ ਨੂੰ ਸ਼ਹੀਦ ਨਹੀਂ ਕਹਿਣਾ। ਉਹ ਜਿਉਂਦੇ ਹਨ, ਉਹ ਬਿਲਕੁਲ ਠੀਕ-ਠਾਕ ਹਨ, ਹੁਣ ਇਹ ਜਿਹੜਾ ਹੈ ਅਖੀਰ ਤੱਕ ਉਹਨਾਂ ਦੇ ਮਨ ਦੇ ਵਿੱਚ ਵੱਸਿਆ ਹੋਇਆ ਸੀ, ਜਿਸ ਕਰ ਕੇ ਸ਼ਹਾਦਤ ’ਤੇ ਪਰਦਾ ਜਿਹੜਾ ਪਾਇਐ...ਉਸ ਬਾਰੇ ਸਭ ਜਾਣਦੇ ਨੇ।..... ਬਾਅਦ ਵਿੱਚ ਇਹ ਹੋਇਐ, ਜਿਸ ਵੇਲੇ ਮਾਨ ਆਇਐ ਮੈਂ ਉਸਨੂੰ ਇਹ ਵੀ ਕਿਹਾ, ਕਿ ਆਪਾਂ ਸਭ ਤੋਂ ਪਹਿਲਾਂ ਸੰਤਾਂ ਦੀ ਸ਼ਹੀਦੀ ਦਾ ਐਲਾਨ ਕਰੀਏ। ਉਹ ਕਹਿੰਦੇ, ਉਨ੍ਹਾਂ ਦਾ ਜੁਆਬ ਸੀ, ਕਿ ਬਾਬਾ ਠਾਕਰ ਸਿੰਘ ਆਪਣੇ ਨਾਲ ਚੱਲਦੈ ਆਪਾਂ ਨੂੰ ਕੀ ਲੋੜ ਐ। ਹੁਣ ਐਨੀ ਗੱਲ ਨਹੀਂ ਸੀ, ਇੱਕ ਬਹੁਤ ਵੱਡੀ ਸ਼ਹਾਦਤ ਹੋਈ ਸੀ, ਔਰ ਉਸ ਸ਼ਹਾਦਤ ਦੇ ਉੱਤੇ ਆਪਣੇ ਪੰਥ ਦੀ ਅਗਲੀ ਹੋਣੀ ਉਸਾਰਨੀ ਸੀ, ਇਸ ਦੇ ਵਾਸਤੇ ਇਨਾ ਸਮਾਂ ਗਵਾਉਣਾ ਨਹੀਂ ਸੀ ਚਾਹੀਦਾ, ਬੜੀਆਂ ਭਾਰੀ ਕੋਸ਼ਿਸ਼ਾਂ ਤੋਂ ਬਾਅਦ ਕੋਈ ਹੀਲਾ ਵਸੀਲਾ ਬਣਦਾ ਨਾ ਦੇਖਿਆ ਤਾਂ ਜਦੋਂ ਇਹ ਖੈਰ ਗਾਹੇ-ਬਗਾਹੇ ਜਿਹੜੇ ਇਸ ਵਿਚਾਰ ਦੇ ਸਾਂ ਅਸੀਂ ਤਾਂ ਆਪਣਾ ਇਹ ਕਹਿੰਦੇ ਹੀ ਰਹੇ ਕਿ ਸੰਤ ਜੀ ਸ਼ਹੀਦ ਹੋ ਗਏ ਔਰ ਉਹਨਾਂ ਦੀ ਸ਼ਹਾਦਤ ਬਹੁਤ ਵੱਡੀ ਐ। ਔਰ ਉਸ ਦੇ ਉੱਤੇ ਇੱਕ ਬੜੀ ਵੱਡੀ ਧਾਰਨਾ ਸਿਰਜੀ ਜਾ ਸਕਦੀ ਐ ਔਰ ਇਸ ਧਾਰਨਾ ਨੂੰ ਲੈ ਕੇ ਮਾਨਵਤਾ ਦਾ ਕਲਿਆਣ ਹੋ ਸਕਦੈ, ਕੱਲੇ ਸਿੱਖਾਂ ਦਾ ਨਹੀਂ। ਲੇਕਿਨ ਬਹੁਤ ਸਾਰੇ ਲੋਕਾਂ ਨੇ ਇਸ ਨੂੰ ਸਮਝਿਆ ਨਹੀਂ, ਉਹ ਆਪਣੇ ਸਾਰੇ, ਜਿਹੜੇ ਸੀ ਉਹਨਾਂ ਦੇ ਵਿਚਾਰ, ਉਨ੍ਹਾਂ ਦੇ ਵਿੱਚ ਹੀ ਉਲਝੇ ਰਹੇ।

**ਸ.ਹਰਿੰਦਰ ਸਿੰਘ ਮਹਿਬੂਬ**

– ਪਿਆਰੇ ਦੋਸਤੋ, ਪਹਿਲਾਂ ਜਿਹੜੇ ਮੈਂ ਖਿਆਲ ਦੱਸੇ ਸੀ, ਉਸ ਬੰਦੇ ਦੇ ਸਵਾਲ ਦਾ ਜਵਾਬ ਉਹ ਉਹਨਾਂ ਵਿੱਚ ਆ ਜਾਂਦੈ। ਸੰਤ ਜਰਨੈਲ ਸਿੰਘ ਅਚਾਨਕ ਵਰਤਿਆ ਵਰਤਾਰਾ ਸੀ, ਜਾਂ ਉਸ ਦੇ ਉਤਰਨ ਤੋਂ ਪਹਿਲਾਂ ਜ਼ਮੀਨ ਪੂਰੀ ਤਰ੍ਹਾਂ ਤਿਆਰ ਹੋ ਚੁੱਕੀ ਸੀ, ਮੈਂ ਪਹਿਲਾਂ ਈ ਦੱਸਿਐ... ਕਿ ਵਰਤਾਰਾ ਇਹ ਅਚਾਨਕ ਨਹੀਂ ਵਰਤਿਆ ਸੀ, ਇਹਦੇ ਪਿਛੋਕੜ ਦੇ ਵਿੱਚ ਬਹੁਤ ਲੰਬਾ ਇਤਿਹਾਸ ਸੀ। ਜੇ ਉਸ ਇਤਿਹਾਸ ਦੀ ਫੇਰ ਗੱਲ ਸ਼ੁਰੂ ਕਰ ਦੇਵਾਂ ਤਾਂ ਉਹ ਦੁਹਰਾਈ ਹੋਵੇਗੀ। ਇੱਕ ਮੈਂ ਥੋਨੂੰ ਸ਼ੇਅਰ ਦੇ ਨਾਲ ਗੱਲ ਸਮਝਾ ਦੇਨਾ... ਸ਼ੇਅਰ ਵੀ ਕੋਈ ਛੋਟੇ ਜਿਹੇ ਬੰਦੇ ਦਾ ਨਹੀਂ... ਜਲਾਲੂਦੀਨ ਰੂਮੀ ਦਾ ਐ। ਜਲਾਲੂਦੀਨ ਨੇ....ਜ਼ਿੰਦਗੀ ਦੇ ਵਿੱਚ ਜਦੋਂ ਥਕਾਵਟ ਆ ਜਾਂਦੀ ਐ, ਜਦੋਂ ਆਲਸ ਆ ਜਾਂਦੈ, ਜਦੋਂ ਸਮੂਹਕ ਤੌਰ ’ਤੇ ਆਦਮੀ ਥੱਕ ਜਾਂਦੈ... ਉਸ ਵੇਲੇ ਕਿਸੇ... ਵੱਡੀ ਸ਼ਕਤੀ ਭਾਵੇਂ ਬੰਦੇ ਦੇ ਰੂਪ ਵਿੱਚ ਆ ਜਾਵੇ, ਭਾਵੇਂ ਕਿਸੇ ਸਮੂਹ ਦੇ ਰੂਪ ਵਿੱਚ ਆ ਜਾਵੇ, ਉਹ ਸ਼ਕਤੀ ਦੇ ਪ੍ਰਗਟ ਹੋਣ ਨੂੰ ਸਹੀ ਮੰਨਦੇ ਨੇ। ਛੋਟਾ ਜਿਹਾ ਬੰਦਾ ਨਹੀਂ ਜਲਾਲੂਦੀਨ , ਉਹਨੇ ਨੇ ਆਖਿਆ ਕਿ, ‘ਜ਼ੀਂ ਹਮਰਹਾਨਿ ਸੁਸਤ ਅਨਾਸਰ ਦਿਲਮ ਗਿ੍ਫ਼ਤ’ ਕਿ ਇਹਨਾਂ ਥੱਕੇ ਹੋਏ ਬੰਦਿਆਂ ਤੋਂ ਮੇਰਾ ਦਿਲ ਬੁਰੀ ਤਰ੍ਹਾਂ ਥਕਾਵਟ ਦੇ ਵਿੱਚ ਆ ਗਿਆ ਹੈ। ਜਿਹੜੇ ਮੇਰੇ ਸਾਥੀ ਨੇ, ਉਹ ਥੱਕ ਚੁੱਕੇ ਬੰਦੇ ਨੇ... ਬਈ ਇਹ ਇੱਕ ਸੁਸਤ ਕਿਸਮ ਦਾ ਤੱਤ ਹੈ... ਮੇਰਾ ਦਿਲ ਤੰਗ ਆ ਚੁੱਕਿਐ ਇਹੋ ਜਿਹੇ ਸੁਸਤ ਬੰਦਿਆਂ ਤੋ। ‘ਸ਼ੇਰਿ ਖੁਦਾ ਓ ਰੁਸਤਮਿ ਦਸਤਾਨਿਮ ਆਰਜ਼ੂਸਤ’ ਕੁਰਾਨ ਦੇ ਵਿੱਚ ਨਾ ਅਲੀ ਨੂੰ ‘ਸ਼ੇਰਿ–ਖੁਦਾ’ ਮੰਨਿਆ ਜਾਂਦੈ... ਕਿ ਰੱਬ ਦੇ ਦਰਬਾਰ ਦਾ ਉਹ ਸ਼ੇਰ ਸੀ... ਰੱਬ ਦੀਆਂ ਸਭ ਤੋਂ ਬਰੀਕ ਗੱਲਾਂ ਬਿਆਨ ਕਰਨ ਵਾਲਾ ਉਹ ਸੀ। ਉਹ ਕਹਿੰਦਾ ਸਾਨੂੰ ਕਿਸੇ ਅਲੀ ਦੀ ਲੋੜ ਐ... ‘ਸ਼ੇਰਿ ਖ਼ੁਦਾ ਓ ਰੁਸਤਮਿ ਦਸਤਾਨਿਮ ਆਰਜ਼ੂਸਤ’ ਦਸਤਾਨਮ ਰੁਸਤਮ ... ਉਹਦੇ ਵਰਗੇ ਬੰਦੇ ਦੀ ਸਾਨੂੰ ਲੋੜ ਆ। ਇਸ ਕਰਕੇ ਇਤਿਹਾਸ ਦੇ ਵਿੱਚ ਜਦੋਂ ਕੋਈ ਵਰਤਾਰਾ ਆਉਂਦੈ... ਉਹ ਐਵੇ ਨਹੀਂ ਆਉਂਦਾ। ਉਹਦੇ ਵਿੱਚ ਵੱਡੀਆਂ ਤਾਕਤਾਂ ਹੁੰਦੀਆਂ ਨੇ, ਤੇ ਉਹਦਾ ਪਿਛੋਕੜ ਹੁੰਦੈ, ਜਿਹੜਾ ਮੈਂ ਪਹਿਲਾਂ ਵਿਸਥਾਰ ਨਾਲ ਦੱਸ ਚੁੱਕਿਆਂ। ਇਹਦਾ ਐਨਾ ਕੁ ਈ ਜੁਆਬ ਕਾਫ਼ੀ ਹੈ।

ਫਿਰ ਇੱਕ ਵੀਰ ਨੇ ਸਵਾਲ ਕੀਤੈ ਕਿ ਸੰਤ ਜੀ ਦੇ ਵਿਰੋਧੀਆਂ ਦੀ ਇਹ ਦਲੀਲ ਸੀ ਕਿ ਇਹ ਲਹਿਰ ਤਰਕਹੀਣ ਸੀ। ਤਰਕਹੀਣ... ਇਹਦਾ ਜਵਾਬ ਪਹਿਲੇ ਵਿੱਚ ਵੀ ਆ ਗਿਐ ਉਂਝ ਤਾਂ। ਇਥੇ ਮੈਂ ਮੁਹੰਮਦ ਇਕਬਾਲ ਦੇ ਸ਼ੇਅਰ ਨਾਲ ਹੀ ਇਹ ਜੁਆਬ ਦੇ ਦਿੰਨਾ। ਸਵਾਮੀ ਰਾਮ ਤੀਰਥ ਬਾਰੇ ਕਿਹਾ ਗਿਐ... ਸੁਆਮੀ ਰਾਮ ਤੀਰਥ ਨੂੰ ਇੱਕ ਪ੍ਰੋਸੈੱਸ ਦਾ ਹਿੱਸਾ ਇਕਬਾਲ ਮੰਨਦੈ। ਉਹ ਕਹਿੰਦਾ ‘ਆਹ ਖੋਲ੍ਹਾ... ਆਹ! ਖੋਲ੍ਹਾ

ਕਿਸ ਅਦਾ ਸੇ ਤੂੰ ਨੇ ਰਾਜ਼ਿ ਰੰਗੋ ਬੂ, ਮੈਂ ਅਭੀ ਤਕ ਹੂੰ ਅਸੀਰਿ ਇਨਤਿਆਜ਼ੇ ਰੰਗੋ ਬੂ'। ਹੇ ਸਵਾਮੀ... ਰਾਮ ਤੀਰਥ! ਤੂੰ ਕਿੰਨੇ ਵਧੀਆ ਅੰਦਾਜ਼ ਦੇ ਵਿੱਚ ਇਹ ਰਾਜ਼ ਖੋਲ੍ਹ ਕੇ ਦਿਖਾ ਦਿੱਤਾ। ਕਾਹਦਾ? ਰੰਗੋ ਬੂ ਦਾ। ਰੰਗੋ ਬੂ ਦਾ ਮਤਲਬ ਹੁੰਦੈ... ਕਿ ਮਤਭੇਦ... ਜਾਤ ਪਾਤ ਦਾ ਜਿਹੜਾ ਝਗੜਾ... ਸੰਤ ਨੇ ਵੀ ਅਲਟੀਮੇਟਲੀ ਜਾਤ-ਪਾਤ ਦਾ ਝਗੜਾ ਪੰਥ ਦੀ ਏਕਤਾ ਦੇ ਵਿੱਚ, ਫਾਇਨਲ ਜਿਹੜਾ ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਸਾਜਿਆ ਸੀ... ਉਹਨੇ ਵੀ ਇਹ ਝਗੜਾ ਮਿਟਾ ਦਿੱਤਾ ਸੀ ।'ਆਹ ਖੋਲ੍ਹਾ ਕਿਸ ਅਦਾ ਸੇ ਤੂੰ ਰਾਜ਼ਿ ਰੰਗੋ ਬੂ, ਮੈਂ ਅਭੀ ਤੱਕ ਹੂੰ ... ਇਕਬਾਲ ਦੀ ਨਿਮਰਤਾ ਦੇਖੋ, ਮੈਂ ਅਭੀ ਤੱਕ ਹੂੰ ਅਸੀਰਿ ਇਨਤਿਆਜ਼ੇ ਰੰਗੋ ਬੂ'। ਮੈਂ ਹੁਣ ਤੱਕ ਵੀ ਕੈਦੀ ਹਾਂ, ਉਹ ਰੰਗੋ ਬੂ ਦੇ ਝਗੜੇ ਦਾ, ਉਸ ਜਾਤ-ਪਾਤ ਦੇ ਝਗੜੇ ਦਾ ਮੈਂ ਤਾਂ ਅੱਜ ਵੀ ਕਹਿੰਦਾ ਕੈਦੀ ਹਾਂ। ਫਰਕ ਜਿਹੜੇ ਬਈ ਇਹ ਹਰੀਜਨ ਆ... ਇਹ ਬਾਲਮੀਕੀ ਆ... ਇਹ ਫਲਾਣਾ ਬੰਦਾ ਹੈ... ਪੰਥ ਜਦੋਂ ਇੱਕ ਵੱਡੇ ਲੈਵਲ 'ਤੇ ਆਏਗਾ... ਸੰਤ ਜਰਨੈਲ ਸਿੰਘ ਨੇ ਆਖਿਆ ਸੀ... ਉਹ ਗੁਰੂ ਗੋਬਿੰਦ ਸਿੰਘ ਦਾ ਰੂਪ ਹੀ ਹੋ ਜਾਵੇਗਾ। ਕੀ ਪੰਜ ਪਿਆਰੇ, ਪੰਥ ਦੇ ਵਿੱਚ ਸੀ, ਜਿਹੜੇ, ਉਹ ਛੋਟੀਆਂ ਜਾਤਾਂ ਦੇ ਵਿਚੋਂ ਨਹੀਂ ਸੀ? 'ਛੋਟੀਆਂ ਜਾਤਾਂ' ਮੈਂ ਥੋਡੀ ਬੋਲੀ 'ਚ ਬੋਲਦਾਂ... ਮੇਰੇ ਲਈ ਤਾਂ ਕੋਈ ਛੋਟੀ ਜਾਤ ਨੀਂ ਹੈਗੀ, ਕਿਉਂਕਿ ਬਹੁਤੇ ਲੋਕ ਬਾਹਰੋਂ ਕੁਝ ਹੋਰ ਹੁੰਦੇ ਨੇ ਅੰਦਰੋਂ ਕੁਝ ਹੋਰ ਹੁੰਦੇ ਨੇ। ਤੇ ਗੁਰੂ ਗੋਬਿੰਦ ਸਿੰਘ ਨੇ ਜਿਹੜੇ ਪੰਜ ਪਿਆਰੇ ਥਾਪੇ ਸੀ, ਜਿਹੜੇ ਕਿ ਅਖੀਰ ਤੱਕ ਹਰ ਇਮਤਿਹਾਨ ਵਿੱਚ ਪੂਰੇ ਉਤਰੇ.. ਚਮਕੌਰ ਦੇ ਇਮਤਿਹਾਨ ਵਿੱਚ ਵੀ ਪੂਰੇ ਨਿਕਲੇ। ਔਰੰਗਜ਼ੇਬ ਕੋਲ ਜ਼ਫ਼ਰਨਾਮਾ ਵੀ ਉਨ੍ਹਾਂ 'ਚੋਂ ਇੱਕ ਲੈ ਕੇ ਗਿਆ। ਇਨ੍ਹਾਂ ਨੇ ਕਿਸੇ ਵੀ ਮੈਦਾਨ ਵਿੱਚ ਪਿੱਠ ਨਹੀਂ ਦਿੱਤੀ। ਉਹ ਯਾਨਿ ਅਖੌਤੀ ਛੋਟੀਆਂ ਜਾਤੀਆਂ 'ਚੋਂ ਈਂ ਸੀਗੇ ਉਹ ਸਾਰੇ... ਅਤੇ ਸੰਤ ਜਰਨੈਲ ਸਿੰਘ ਵੀ ਗੁਰੂ ਗੋਬਿੰਦ ਸਿੰਘ ਦੇ ਉਸ ਖ਼ਾਲਸੇ ਨੂੰ ਕਹਿੰਦੈ... ਖ਼ਾਲਸਾ ਬਣ ਕੇ ਤਾਂ ਦਿਖਾਵੇ। ਪੰਜ ਪਿਆਰਿਆਂ ਨੇ ਜਦੋਂ ਤਲਵਾਰ ਖਿੱਚੀ ਸੀ... ਉਸ ਲੈਵਲ ਤੱਕ ਕਿ ਅਸੀਂ ਸਾਰੇ ਇਕ ਹਾਂ। ਇਸ ਕਰਕੇ ਇਹ ਕੋਈ ਲਹਿਰ ਤਰਕਹੀਣ ਨਹੀਂ ਸੀ, ਇਹ ਲਹਿਰ ਇਕ ਵੱਡੇ ਤਰਕ ਦੇ ਵਿੱਚੋਂ ਪੈਦਾ ਹੋਈ ਸੀ। ਇੱਕ ਨਿਚੋੜ ਹੁੰਦਾ ਹੈ। ਕੁਲੈਕਟਿਵ ਤੌਰ 'ਤੇ ਜਿਹੜਾ ਇਨਵੀਜੀਬਲੀ (ਅਦ੍ਰਿਸ਼) ਵੀ ਕੰਮ ਕਰਦਾ ਐ, ਇਹ ਮੇਰਾ ਯਕੀਨ ਆ। ਯਾਨਿ ਅਦ੍ਰਿਸ਼ਟ ਰੂਪ ਵਿੱਚ ਇੱਕ ਲਹਿਰ, ਇੱਕ ਕਰੰਟ ਚੱਲਦੀ ਹੈ ਅਧਿਆਤਮਵਾਦ ਦੇ ਰੂਪ ਵਿੱਚ। ਉਹ ਅਧਿਆਤਮਵਾਦ ਦੀ ਜਿਹੜੀ ਕਰੰਟ ਹੁੰਦੀ ਐ, ਉਹ ਜਦੋਂ ਕੌਮਾਂ ਸੁਸਤ ਹੋ ਜਾਂਦੀਆਂ ਨੇ, ਜੀਹਨੂੰ ਆਰਨੋਲਡ ਟਾਇਨਬੀ ਨੇ 'ਏ ਹਿਸਟੋਰੀਅਨਜ਼ ਅਪਰੋਚ ਟੂ ਰੀਲੀਜਨ' ਆਪਣੀ ਸੰਸਾਰ ਪਰਸਿੱਧ ਕਿਤਾਬ ਦੇ ਵਿੱਚ ਪੂਰੀ ਬਰੀਕੀ ਨਾਲ ਬਿਆਨ ਕੀਤਾ ਹੈ, ਬਈ ਜਦੋਂ ਕੌਮਾਂ ਮੰਡੇਨ (ਦੁਨਿਆਵੀ) ਪਰਪਜ਼ (ਮਕਸਦ) ਦੇ ਅਧੀਨ ਹੋ ਜਾਂਦੀਆਂ ਨੇ, ਉਹਨਾਂ ਦੀ ਗਿਰਾਵਟ ਨਾਲ ਦੀ ਨਾਲ

ਸ਼ੁਰੂ ਹੋ ਜਾਂਦੀ ਹੈ ਅਤੇ ਇਤਿਹਾਸ ਵਿੱਚ ਇਹੋ ਜਿਹੇ ਪਲ ਬਹੁਤ ਵਾਰ ਆਉਂਦੇ ਨੇ। ਮੈਂ ਟਾਇਨਬੀ ਦੀ 'ਵਰਲਡ ਹਿਸਟਰੀ' ਦੀਆਂ ਸੱਤੇ ਜਿਲਦਾਂ ਪੜ੍ਹੀਆਂ ਨੇ, ਬਹੁਤ ਬਰੀਕੀ ਦੇ ਨਾਲ, ਅਤੇ ਮੈਨੂੰ ਪਤਾ ਹੈ ਕਿ ਜਿਹੜੀਆਂ ਸਭਿਆਤਾਵਾਂ ਨੇ ਉਹ ਕਿਵੇਂ ਬਣਦੀਆਂ ਨੇ, ਤੇ ਕਿਵੇਂ ਡਿਗਦੀਆਂ ਨੇ। ਇਸ ਕਰਕੇ ਕੌਮਾਂ ਵਿਚ ਜਦੋਂ ਪਹਿਲ ਤਾਜ਼ਗੀ ਹੁੰਦੀ ਐ... ਜਦੋਂ ਉਹ ਉੱਠਦੀਆਂ ਨੇ, ਉਦੋਂ ਉਹਨਾਂ ਦਾ ਰੰਗ ਹੋਰ ਹੁੰਦੈ, ਅਤੇ ਜਦੋਂ ਥਕਾਵਟ ਦੁਨੀਆਂ ਵਿਚ ਵੜ ਜਾਂਦੀ ਐ, ਤਾਂ ਉਹਨਾਂ ਦਾ ਰੋਲ ਹੋਰ ਹੁੰਦੈ। ਅਤੇ ਉਦੋਂ ਸਾਨੂੰ ਉਹ ਤਰਕਹੀਣ ਲੱਗਦੀਆਂ ਨੇ... ਕਿਉਂਕਿ ਉਸ ਵੇਲੇ ਉਹ ਪਹਿਲ ਤਾਜ਼ਗੀ ਦੇ ਰੂਪ ਨੂੰ ਸਮਝ ਨਹੀਂ ਰਹੀਆਂ ਹੁੰਦੀਆਂ। ਐਨਾ ਕੁ ਜਵਾਬ ਮੇਰੇ ਖਿਆਲ 'ਚ ਕਾਫ਼ੀ ਹੈ।

**ਅਜਮੇਰ ਸਿੰਘ:**

ਐਨੇ ਸਵਾਲ... ਆਏ ਆ। ਬਹੁਤ ਹੀ ਚੰਗੀ ਗੱਲ ਐ। ਬਹੁਤ ਹੀ ਚੰਗੇ ... ਤਕਰੀਬਨ 15-20 ਸਵਾਲਾਂ ਦੀ ਮੈਨੂੰ ਲਿਸਟ ਆਈ ਐ। ਏਨ੍ਹਾਂ ਸਾਰਿਆ ਸਵਾਲਾਂ ਦਾ ਜਵਾਬ ਤਾਂ ਕਿਸੇ ਵੀ ਤਰ੍ਹਾਂ ਮੁਮਕਿਨ ਨਹੀਂ... ਹੁਣ ਤਾਂ ਬਿਲਕੁਲ ਹੀ ਨਹੀਂ। ਪਰ ਉਂਝ ਚੰਗੀ ਗੱਲ ਐ... ਸਿੰਘਾਂ ਦੇ ਮਨਾਂ ਦੇ ਵਿੱਚ ਘੱਟੋਂ-ਘੱਟ ਉਸ ਤਰ੍ਹਾਂ ਦੇ ਸੰਜੀਦਾ ਸਵਾਲ ਖੜ੍ਹੇ ਹੋਣ ਲੱਗੇ ਨੇ... ਅਤੇ ਇਹ ਇੱਕ ਸ਼ੁਭ ਸੰਕੇਤ ਸਮਝਣਾ ਚਾਹੀਦੈ...। ਇੱਥੇ ਮੈਨੂੰ ਦੋ ਸਵਾਲ ਆਏ ਨੇ ਮਹੱਤਵਪੂਰਨ... ਜਿੰਨ੍ਹਾਂ ਦੇ ਮੈਂ ਪੰਜਾਂ ਮਿੰਟਾਂ ਦੇ ਵਿੱਚ... ਬਹੁਤ ਸੰਖੇਪ 'ਚ ਈਂ ਗੱਲ ਕਰਨੀ ਐ।

ਜਿਹੜਾ ਸਭ ਤੋਂ ਵੱਡਾ ਸਵਾਲ ਆਇਐ... ਉਹ ਐ ਬਈ ਸੰਤਾਂ ਨੇ ਅਕਾਲ ਤਖ਼ਤ ਕਿਉਂ ਚੁਣਿਆ... ਸ਼ਹਾਦਤ ਦੇ ਲਈ... ਜਾਂ ਲੜਾਈ ਦਾ ਕੇਂਦਰ ਜਾਂ ਅੱਡਾ ਉੱਥੇ ਕਿਉਂ ਬਣਾਇਆ? ਇਹ ਸਵਾਲ ਬਹੁਤ ਅਹਿਮ ਐ। ਕਿਉਂਕਿ ਦਿੱਲੀ ਵਿੱਚ ਕਤਲੇਆਮ ਤੋਂ ਬਾਅਦ ਪਹਿਲਾਂ ਜਿਹੜਾ ਮੈਂ ਇਕ ਕਿਤਾਬ ਦਾ ਜ਼ਿਕਰ ਕੀਤਾ ਸੀ, ਨੰਦਿਤਾ ਹਕਸਰ ਤੇ ਹੋਰਨਾਂ ਨੇ ਕਤਲੇਆਮ ਦੇ ਫੌਰੀ ਬਾਅਦ... ਉਹਨਾਂ ਨੇ ਕਿੰਨੇ ਹੀ ਪੀੜਤ ਲੋਕਾਂ ਨਾਲ, ਸਿੱਖਾਂ ਨਾਲ ਮੁਲਾਕਾਤਾਂ ਕੀਤੀਆਂ, ਸੈਂਕੜਿਆਂ ਦੀ ਗਿਣਤੀ ਵਿੱਚ। ਇੱਕ ਵੀ ਸਿੱਖ ਨਹੀਂ ਉੱਥੇ ਜਿਹੜਾ ਇਸ ਗੱਲ ਨੂੰ ਡਿਫੈਂਡ ਕਰਦਾ ਹੋਵੇ, ਹਰ ਇੱਕ ਸੰਤ ਨੂੰ ਦੋਸ਼ ਦਿੰਦੈ... ਬਈ ਉਸ ਨੂੰ ਉੱਥੇ, ਅਕਾਲ ਤਖਤ ਸਾਹਿਬ 'ਤੇ ਨਹੀਂ ਜਾਣਾ ਚਾਹੀਦਾ ਸੀ। ਅਤੇ ਸਰਦਾਰ ਪਤਵੰਤ ਸਿੰਘ ਨੇ ਇਕ ਕਿਤਾਬ ਲਿਖੀ ਐ, ਜਿਸ ਵਿਚ ਉਹ ਇਹ ਗੱਲ ਲਿਖਦੈ ਬਈ ਸੰਤ ਜਰਨੈਲ ਸਿੰਘ ਨੇ ਬਹੁਤ ਵੱਡਾ ਗੁਨਾਹ ਕੀਤਾ ਇਤਿਹਾਸ ਦਾ, ਅਕਾਲ ਤਖ਼ਤ ਨੂੰ ਫਾਇਰਿੰਗ ਰੇਂਜ 'ਚ ਦੇ ਕੇ। ਅਤੇ ਕਿਤਾਬ ਵਿਚ ਉਹ ਇੱਥੋਂ ਤੱਕ ਵੀ ਝੂਠ ਬੋਲਣ ਤੱਕ ਗਏ ਆ ਕਿ ਛੇਵੇਂ ਪਾਤਸ਼ਾਹ ਜਦੋਂ ਅੰਮ੍ਰਿਤਸਰ ਦਾ

ਇਲਾਕਾ ਛੱਡ ਕੇ ਤਲਵੰਡੀ ਭਾਈ ਵੱਲ ਨੂੰ ਚਲੇ ਗਏ ਸਨ ਤਾਂ ਉਹਦਾ ਇੱਕ ਕਾਰਨ ਇਹ ਸੀ ਬਈ ਉਹ ਅਕਾਲ ਤਖ਼ਤ ਨੂੰ ਨੁਕਸਾਨ ਨਹੀਂ ਸੀ ਪਹੁੰਚਾਉਣਾ ਚਾਹੁੰਦੇ... ਬਈ ਇੱਥੇ ਲੜਾਈਆਂ ਹੋਣਗੀਆਂ ਅਤੇ ਜਿਨ੍ਹਾਂ ਸਦਕਾ ਅਕਾਲ ਤਖ਼ਤ ਨੂੰ ਕੋਈ ਨੁਕਸਾਨ ਪਹੁੰਚੂਗਾ। ਇਹ ਗੱਲ ਐਨੀ ਤਰਕ-ਵਿਹੂਣੀ ਲੱਗਦੀ ਐ... ਬਈ ਕੋਈ ਬੰਦਾ ਪਹਿਲਾਂ ਤਾਂ ਚੁਣੌਤੀ ਦਾ ਨਿਸ਼ਾਨ ਖੜ੍ਹਾ ਕਰ ਲਵੇ... ਅਤੇ ਫਿਰ ਉਹਨੂੰ ਨੁਕਸਾਨ ਹੋਣੋਂ ਰੋਕਣ ਦਾ ਫਿਕਰ ਕਰਨ ਲੱਗ ਜਾਵੇ। ਅਤੇ ਸਿਰਫ ਇਸ ਗੱਲ ਕਰਕੇ ਉਥੇ ਜੰਗ ਲੜਨ ਤੋਂ ਟਾਲਾ ਵੱਟ ਲਵੇ!... ਹਾਲਾਂ ਕਿ ਸ. ਪਤਵੰਤ ਸਿੰਘ ਹੁਰੀਂ ਬਹੁਤ ਸੁਹਰਿਦ ਬੰਦੇ ਨੇ ਪਰ ਫਿਰ ਵੀ ਕਈ ਵਾਰ ਆਪਣੀ ਗੱਲ ਨੂੰ ਸਹੀ ਸਿੱਧ ਕਰਨ ਦੇ ਜ਼ੋਸ਼ ਜਾਂ ਲਾਲਚ ਵਿਚ ਆ ਕੇ ਸੁਹਿਰਦ ਬੰਦਾ ਵੀ ਅਜਿਹੀ ਗਲਤੀ ਕਰਨ ਲਈ ਉਤੇਜਿਤ ਹੋ ਜਾਂਦਾ ਹੈ।...ਅਤੇ ਦਿੱਲੀ ਦੇ ਕਤਲੇਆਮ ਤੋਂ ਬਾਅਦ ਲਿਖੀ ਜਿਹੜੀ ਕਿਤਾਬ ਦਾ ਮੈਂ ਜ਼ਿਕਰ ਕੀਤੈ, ਉਸ ਵਿਚ ਸਿੱਖ ਲੋਕ ਜਗ੍ਹਾ ਜਗ੍ਹਾ ਇਹ ਗੱਲ ਕਹਿੰਦੇ ਦਰਸਾਏ ਗਏ ਹਨ ਕਿ ਸੰਤਾਂ ਨੂੰ ਜੀ ਦਰਬਾਰ ਸਾਹਿਬ ਨੂੰ 'ਹਥਿਆਰਾਂ ਦਾ ਜ਼ਖੀਰਾ' ਨਹੀਂ ਸੀ ਬਣਾਉਣਾ ਚਾਹੀਦਾ , ਜਾਂ 'ਕਾਤਲਾਂ ਦੀ ਛੁਪਣਗਾਹ' ਨਹੀਂ ਸੀ ਬਣਾਉਣਾ ਚਾਹੀਦਾ, ਜਾਂ 'ਸਮਾਜ ਵਿਰੋਧੀ ਤੱਤਾਂ ਦਾ ਅੱਡਾ' ਨਹੀਂ ਸੀ ਬਣਾਉਣਾ ਚਾਹੀਦਾ। ਦੇਖੋ ਤਾਂ ਸਹੀ ਉਹ ਸ਼ਬਦ ਕੀ ਦੇ ਰਹੇ ਨੇ ਸੰਤਾਂ ਦੇ ਉਸ ਸੰਘਰਸ਼ ਨੂੰ! ਜਾਂ ਤਾਂ ਇਮਾਨਦਾਰੀ ਨਾਲ ਇਹ ਗੱਲ ਕਹਿਣ ਕਿ ਸੰਤਾਂ ਨੇ ਜੋ ਲੜਾਈ ਲੜੀ ਐ, ਉਹ ਉਹਨਾਂ ਨੂੰ ਉੱਥੋਂ (ਅਕਾਲ ਤਖ਼ਤ ਤੋਂ) ਨਹੀਂ ਸੀ ਲੜਨੀ ਚਾਹੀਦੀ, ਕਿਤੋਂ ਹੋਰ ਲੜਨੀ ਚਾਹੀਦੀ ਸੀ..।

ਸੋ, ਇੱਕ ਤਾਂ ਇਸ ਲੈਵਲ 'ਤੇ ਬੇਈਮਾਨੀ ਦਾ ਪ੍ਰਗਟਾਵਾ ਕੀਤਾ ਗਿਐ ਦੁਸ਼ਮਣ ਧਿਰ ਵੱਲੋਂ, ਕਿ 'ਲੜਾਈ ਦਾ ਕੇਂਦਰ' ਕਹਿਣ ਦੀ ਥਾਵੇਂ ਗਲਤ ਸ਼ਬਦਾਵਲੀ ਪ੍ਰਚਲਤ ਕਰ ਦਿਤੀ ਗਈ।

ਦੂਜੀ ਗੱਲ, ਮੇਰਾ ਖਿਆਲ ਐ ਕਿ ਇਹ ਸਵਾਲ ਉਠਣਾ ਸਿੱਖਾਂ ਦੇ ਮਨਾਂ ਵਿਚ ਬੜੀ ਜੈਨੂਅਨ (ਸੁਭਾਵਿਕ) ਗੱਲ ਲਗਦੀ ਐ। ਕਿਉਂਕਿ ਪਤਵੰਤ ਸਿੰਘ ਨੇ ਵੀ ਇਹ ਕਿਹੈ ਅਤੇ ਹੋਰ ਬੰਦੇ ਵੀ ਇਹ ਕਹਿੰਦੇ ਆ ਬਈ ਇਹਦਾ ਕੋਈ 'ਪਰੈਸੀਡੈਂਟ' ਨਹੀਂ, ਭਾਵ ਅਜਿਹੀ ਕੋਈ ਪੂਰਵਲੀ ਉਦਾਹਰਣ ਜਾਂ ਰਵਾਇਤ ਨਹੀਂ ਕਿ ਕਦੇ ਪਹਿਲਾਂ ਇਤਿਹਾਸ ਦੇ ਵਿੱਚ ਕਿਸੇ ਸਿੱਖ ਆਗੂ ਜਾਂ ਜਰਨੈਲ ਨੇ ਇਸ ਤਰੀਕੇ ਨਾਲ ਅਕਾਲ ਤਖ਼ਤ ਉਤੇ ਆ ਕੇ, ਤੇ ਮੋਰਚਾਬੰਦੀ ਕਰਕੇ, ਲੜਾਈ ਲੜੀ ਹੋਵੇ। ਬਾਬਾ ਗੁਰਬਖਸ਼ ਸਿੰਘ ਜਾਂ ਹੋਰਨਾਂ ਨੇ ਹਮਲੇ ਦੀ ਸੂਰਤ ਵਿਚ ਜੋ ਟਾਕਰਾ ਕੀਤਾ ਸੀ, ਉਹ ਤਾਂ ਚਲੋ ਠੀਕ ਐ, ਦਰਬਾਰ ਸਾਹਿਬ ਦੀ ਰੱਖਿਆ ਲਈ ਲੜੇ ਸਨ। ਪਰ ਇਸ ਤਰ੍ਹਾਂ ਇੱਕ ਬਕਾਇਦਾ ਪਲੈਨ ਕਰਕੇ, ਯੋਜਨਾ ਬਣਾਕੇ... ਬਈ ਲੜਾਈ ਉੱਥੇ ਜਾ ਕੇ ਲੜਨੀ ਐ, ਇਸ ਦੀ ਕੋਈ

ਪੂਰਵਲੀ ਉਦਾਹਰਣ ਨਹੀਂ ਮਿਲਦੀ। ਸੋ, ਇਹਦੇ ਵਿੱਚ ਇੱਕ ਤਾਂ ਇਹ ਦਲੀਲ ਆ ਜਾਂਦੀ ਹੈ ਕਿ ਇਹਦਾ ਕੋਈ 'ਪ੍ਰੈਸੀਡੈਂਟ' ਨਹੀਂ ਮਿਲਦਾ। ਇਹਦਾ ਵੀ ਸਾਡੇ ਕੋਲ ਜਵਾਬ ਹੋਣਾ ਚਾਹੀਦੈ ਕਿ ਕੋਈ ਚੀਜ਼ ਇਸੇ ਕਰਕੇ ਸਹੀ ਨਹੀਂ ਹੋ ਜਾਂਦੀ ਕਿ ਉਹਦਾ 'ਪ੍ਰੈਸੀਡੈਂਟ' ਹੋਵੇ। ਇਸ ਹਿਸਾਬ ਨਾਲ ਤਾਂ ਫਿਰ ਨਵਾਂ ਕੁਝ ਵਾਪਰਨੋ ਈ ਹਟ ਜੇ। 'ਅਣਪ੍ਰੈਸੀਡੈਂਟਲ' (ਨਵੀਆਂ ਤੇ ਨਿਵੇਕਲੀਆਂ) ਗੱਲਾਂ ਹਮੇਸ਼ਾਂ ਈਂ ਵਾਪਰਨਗੀਆਂ। ਕਿਉਂਕਿ ਰਵਾਇਤ ਨੇ ਕਿਤੇ ਵੀ ਜਾ ਕੇ ਸੀਲ ਬੰਦ ਨਹੀਂ ਹੋ ਜਾਣਾ ਹੁੰਦਾ।... ਰਵਾਇਤਾਂ ਲਗਾਤਾਰ ਅਮੀਰ ਹੁੰਦੀਆਂ ਰਹਿੰਦੀਆਂ ਨੇ।

ਸੋ ਇਸ ਘਟਨਾਕ੍ਰਮ ਨੂੰ ਇਸ ਦ੍ਰਿਸ਼ਟੀਕੋਣ ਤੋਂ ਹੀ ਦੇਖਣਾ ਚਾਹੀਦੈ , ਇਹ ਨਹੀਂ ਬਈ ਉਹਦੀ ਕੋਈ ਪੂਰਵਲੀ ਉਦਾਹਰਣ ਮਿਲਦੀ ਹੈ ਜਾਂ ਨਹੀਂ। ਦੇਖਣਾ ਇਹ ਚਾਹੀਦੈ ਬਈ ਜੋ ਨਵਾਂ ਵਾਪਰਿਐ, ਉਹ ਕਿਸੇ ਪਹਿਲੀ ਪਰੰਪਰਾ ਦੀ ਸਪਿਰਟ ਅਨੁਸਾਰ ਐ ਜਾਂ ਨਹੀਂ।... ਇਹ ਨਿਰਣਾ ਅਧਾਰ ਬਣਨਾ ਚਾਹੀਦੈ। ਸੋ, ਸਾਨੂੰ ਇਹ ਦੇਖਣਾ ਚਾਹੀਦੈ ਬਈ ਸੰਤ ਜਰਨੈਲ ਸਿੰਘ ਭਿੰਡਰਾਂ ਵਾਲਿਆਂ ਨੇ ਜਿਹੜੀ ਲੜਾਈ ਲੜੀ ਐ, ਸ੍ਰੀ ਅਕਾਲ ਤਖ਼ਤ ਸਾਹਿਬ ਤੋਂ, ਉਹ ਸਾਡੀ ਸਾਰੀ, ਜੋ ਪ੍ਰੰਪਰਾ ਅਤੇ ਇਤਹਿਾਸ ਹੈ, ਉਹਦੀ ਸਪਿਰਟ ਨਾਲ, ਉਹਦੀ ਭਾਵਨਾ ਨਾਲ, ਅਰਥਾਤ ਉਹਦੀ ਰੂਹ ਨਾਲ ਉਹਦਾ ਕੋਈ ਟਕਰਾਅ ਬਣਦੈ, ਜਾਂ ਉਹਦਾ ਮੇਲ ਬਹਿੰਦੈ।

ਇਸ ਨੂੰ ਸਮਝਣ ਵਾਸਤੇ ਉਹ ਹਿੱਸਾ ਸਾਡੇ ਇਤਿਹਾਸ ਦਾ ਬਹੁਤ ਹੀ ਮਹੱਤਵਪੂਰਨ ਐ, ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਦਾ ਕਾਂਡ! ਉਹਨੂੰ ਚਿਤਾਰਨਾ ਚਾਹੀਦੈ। ਹੁਣ ਮੈਂ ਸੰਖੇਪ ਦੇ ਵਿੱਚ ਈ ਗੱਲ ਕਰਾਂਗਾ। ਕਿ ਸ਼ਹੀਦੀ ਕਿਸ ਤਰ੍ਹਾਂ ਹੋਈ ਸੀ ਬਾਬਾ ਦੀਪ ਸਿੰਘ ਦੀ ? ਕਿ ਉਹਨਾਂ ਨੂੰ ਤਲਵੰਡੀ ਸਾਬੋ ਬੈਠਿਆਂ ਪਤਾ ਲੱਗਿਆ ਕਿ ਦਰਬਾਰ ਸਾਹਿਬ ਦੀ ਬੇਅਦਬੀ ਹੋ ਗਈ। ਉਥੋਂ ਐਲਾਨ ਕਰਕੇ, ਬਕਾਇਦਾ ਲਾਮਬੰਦੀ ਕਰਕੇ, ਹਜ਼ਾਰਾਂ ਦੀ ਗਿਣਤੀ ਵਿੱਚ ਕਾਫਲਾ ਬਣਾ ਕੇ ਤੁਰ ਪਏ ਸਨ ਕਿ ਮੈਂ ਦਰਬਾਰ ਸਾਹਿਬ ਦੀ ਰੱਖਿਆ ਕਰਨੀ ਐ,ਉਥੇ ਜਾ ਕੇ ਸਿਰ ਦੇਣੈ। ਇਹ ਧਾਰ ਕੇ ਤੇ ਐਲਾਨ ਕਰਕੇ ਚੱਲੇ ਸਨ। ਉਸ ਮੌਕੇ ਬਾਬਾ ਦੀਪ ਸਿੰਘ ਦਾ ਇਹ ਪੈਂਤੜਾ, ਜੋ ਉਸ ਮੌਕੇ ਖ਼ਾਲਸੇ ਦੇ ਸੰਘਰਸ਼ ਦਾ ਪ੍ਰਚੱਲਤ ਦਸਤੂਰ ਸੀ, ਉਹਦੇ ਨਾਲੋਂ ਬਿਲਕੁਲ ਵੱਖਰਾ ਸੀ। ਖ਼ਾਲਸਾ ਲੜਾਈ ਕਿਵੇਂ ਲੜ ਰਿਹਾ ਸੀ ਉਸ ਵੇਲੇ ਸਿੰਘ ਛਾਪਾ ਮਾਰ ਕੇ ਦੁਸ਼ਮਣ 'ਤੇ ਲੁਕਵਾ ਵਾਰ ਕਰਦੇ ਸਨ। ਕਿਤੇ ਵੀ ਐਲਾਨ ਕਰਕੇ ਦੁਸ਼ਮਣ ਨਾਲ ਖੁਲ੍ਹੇ ਪਿੜ ਅੰਦਰ ਜੰਗ ਲੜਨੀ ਉਦੋਂ ਖ਼ਾਲਸੇ ਦੀ ਯੁੱਧਨੀਤੀ ਦਾ ਹਿੱਸਾ ਨਹੀਂ ਸੀ। ਇਸ ਕਰਕੇ ਜਿੰਨੇ ਵੀ ਜਰਨੈਲ ਸੀਗੇ ਜੱਸਾ ਸਿੰਘ ਆਹਲੂਵਾਲੀਆ, ਜਾਂ ਜਿੰਨੇ ਵੀ ਅੱਜ ਤੱਕ ਸਾਰੇ ਮਿਸਲਾਂ ਦੇ ਸਰਦਾਰ ਸੁਣਦੇ ਆਂ, ਉਹ ਸਾਰੇ ਛਾਪਾ ਮਾਰ ਲੜਾਈ ਲੜਦੇ ਸੀ। ਸੋ, ਐਲਾਨ ਕਰਕੇ

ਚੱਲਣਾ ਉਥੋਂ ਹਜ਼ਾਰਾਂ ਦੀ ਗਿਣਤੀ ਵਿੱਚ ਕਾਫ਼ਲਾ ਬਣਾ ਕੇ, ਤੇ ਉਸ ਮੌਕੇ ਦਾ ਜੋ ਪ੍ਰਚੱਲਤ ਦਸਤੂਰ ਸੀ ਛਾਪਾ ਮਾਰ ਜੰਗ ਦਾ, ਉਸ ਤੋਂ ਪਾਸੇ ਹਟਵਾਂ ਸੀ। ਇਸ ਕਰਕੇ ਜਿੰਨੀ ਕੁ ਮੈਨੂੰ ਜਾਣਕਾਰੀ ਐ, ਹੋਰ ਕੋਈ ਵੀ ਪ੍ਰਸਿੱਧ ਜਰਨੈਲ ਉਸ ਮੌਕੇ ਦਾ ਉਸ ਲੜਾਈ 'ਚ ਸ਼ਾਮਲ ਨਹੀਂ ਸੀ ਹੋਇਆ। ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਜਾਂ ਸਰਦਾਰ ਚੜ੍ਹਤ ਸਿੰਘ ਵਰਗੇ ਜਿੰਨੇ ਵੀ ਸਰਦਾਰ ਸੀ, ਉਹ ਇਸ ਲੜਾਈ ਵਿਚ ਸ਼ਾਮਲ ਨਹੀਂ ਸਨ। ਇਹ ਲੜਾਈ ਕਿਹੜੇ ਲੋਕਾਂ ਦੇ ਸਿਰ 'ਤੇ ਲੜੀ ਗਈ ? ਬਿਲਕੁਲ ਆਮ ਜਨਤਾ ਸੀ, ਕੋਈ 'ਪ੍ਰੋਫੈਸ਼ਨਲ ਫਾਈਟਰ' ਨਹੀਂ ਸੀ, ਪਿੰਡਾਂ ਦੇ ਲੋਕ, ਰਵਾਇਤੀ ਹਥਿਆਰ ਚੁੱਕ ਕੇ ਬਾਬਾ ਜੀ ਨਾਲ ਚੱਲੇ ਸੀ।

ਹੁਣ ਇਹ ਸ਼ਹਾਦਤ ਤਲਵੰਡੀ ਸਾਬੋ ਵੀ ਹੋ ਸਕਦੀ ਸੀ, ਫਿਰ ਵੀ ਇਹ ਇਤਿਹਾਸ ਦਾ ਵੱਡਾ ਕਾਰਨਾਮਾ ਗਿਣਿਆ ਜਾਣਾ ਸੀ। ਬਾਬਾ ਦੀਪ ਸਿੰਘ ਜੀ ਦਾ ਇੱਕ ਤਾਂ ਸ਼ਹਾਦਤ ਦਾ ਫੈਸਲਾ ਕਰਨਾ ਸੋਚ ਲਈ ਵੱਡੇ ਸੁਆਲ ਖੜ੍ਹੇ ਕਰ ਦਿੰਦਾ ਹੈ। ਕਿਉਂਕਿ ਦਰਬਾਰ ਸਾਹਿਬ ਦੀ ਬੇਅਦਬੀ ਪਹਿਲੀ ਵਾਰ ਨਹੀਂ ਸੀ ਹੋਈ। ਇਹ 1757 ਦੀ ਘਟਨਾ ਸੀ, 1740 'ਚ ਪਹਿਲੀ ਵਾਰ ਦਰਬਾਰ ਸਾਹਿਬ ਦੀ ਬੇਅਦਬੀ ਹੋਈ ਸੀ ਜਦ ਜ਼ਕਰੀਆ ਖਾਨ ਨੇ ਮੱਸਾ ਰੰਘੜ ਨੂੰ ਥਾਪੀ ਦੇ ਕੇ ਦਰਬਾਰ ਸਾਹਿਬ ਦੀ ਘੋਰ ਬੇਅਦਬੀ ਕਰਨ ਲਈ ਬਿਠਾ ਦਿਤਾ ਸੀ। ਉਦੋਂ ਤੋਂ ਸ਼ੁਰੂ ਹੋਇਆ ਇਹ ਸਿਲਸਿਲਾ ਬੇਅਦਬੀ ਦਾ ਲਗਾਤਾਰ ਚਲਦਾ ਰਿਹਾ। ਇਸ ਸਾਰੇ ਦੌਰ ਅੰਦਰ ਬਾਬਾ ਦੀਪ ਸਿੰਘ ਜੀ ਆਪਣੇ ਧਰਮ ਪਰਚਾਰ ਦੇ ਕਾਰਜ ਵਿਚ ਮਗਨ ਰਹੇ। ਸੋ ਜੇਕਰ ਬਾਬਾ ਜੀ ਦੇ ਮਨ ਅੰਦਰ ਉਸ ਵੇਲੇ ਬੇਅਦਬੀ ਰੋਕਣ ਲਈ ਜੰਗ ਲੜਨ ਦਾ ਵਿਚਾਰ ਨਾ ਆਇਆ, ਅਤੇ 1757 ਵਿਚ ਹੀ ਇਹ ਵਿਚਾਰ ਕਿਉਂ ਪੈਦਾ ਹੋਇਆ ? ਇਹਦਾ ਤਾਂ ਆਪਣੇ ਕੋਲ ਕੋਈ ਜਵਾਬ ਨਹੀਂ ਹੋ ਸਕਦਾ, ਇਹ ਇਕ ਰਹੱਸ ਈ ਐ। ਇਸ ਰਹੱਸ ਨੂੰ ਅਸੀਂ ਨਹੀਂ ਸਮਝ ਸਕਦੇ, ਕਿ ਉਨ੍ਹਾਂ ਨੇ ਸ਼ਹਾਦਤ ਦੇਣ ਦਾ ਫੈਸਲਾ ਉਸ ਮੌਕੇ ਹੀ ਕਿਉਂ ਕੀਤਾ ? ਪਰ ਬਾਬਾ ਜੀ ਦੇ ਉਸ ਫੈਸਲੇ ਨੇ ਕਰ ਕੀ ਦਿਖਾਇਆ ਇਹ ਅਸੀਂ ਦੇਖ ਸਕਦੇ ਆਂ।

ਅਰਜਨ ਦਾਸ ਮਲਿਕ ਨੇ ਸਿੰਘਾਂ ਦੀ ਉਸ ਮੌਕੇ ਦੀ ਯੁੱਧਨੀਤੀ ਤੇ ਯੁੱਧ-ਕਲਾ ਬਾਰੇ ਇਕ ਕਿਤਾਬ ਲਿਖੀ ਐ। ਉਹਨੇ ਲਿਖਿਐ, ਏਦੂੰ ਬਾਅਦ ਪੰਜਾਬ ਦੇ ਇਤਿਹਾਸ ਨੇ ਇਕ ਪਲਟਾ ਖਾਧਾ। ਬਾਬਾ ਜੀ ਦੀ ਸ਼ਹਾਦਤ ਨੇ ਪੰਜਾਬ ਦੀ ਆਤਮਾ ਨੂੰ ਹਲੂਣ ਕੇ ਰੱਖ ਦਿੱਤਾ ਸੀ। ਉਹ ਸ਼ਹਾਦਤ ਜੇ ਤਰਨ ਤਾਰਨ ਜਾਂ ਤਲਵੰਡੀ ਸਾਬੋ ਹੋਈ ਹੁੰਦੀ ਤਾਂ ਸ਼ਾਇਦ ਉਹ ਅਰਥ ਨਾ ਰੱਖਦੀ, ਕਿਉਂਕਿ ਸਮੁਚੀ ਸਿੱਖ ਪ੍ਰੰਪਰਾ ਅਤੇ ਸਿੱਖ ਸਿਧਾਂਤ ਦੇ ਵਿੱਚ ਦਰਬਾਰ ਸਾਹਿਬ ਦਾ ਜੋ ਕੇਂਦਰੀ ਸਥਾਨ ਹੈ ('ਸੈਂਟਰੈਲਟੀ ਆਫ਼ ਦਰਬਾਰ ਸਾਹਿਬ') ਉਸ ਨੂੰ ਸਮਝਣਾ ਬਹੁਤ ਜਰੂਰੀ ਹੈ। ਸੋ ਉਸ ਮੌਕੇ ਇਤਿਹਾਸ ਨੂੰ ਨਵੀਂ ਕਰਵਟ ਤੇ ਨਵਾਂ ਮੋੜ ਦੇਣ

ਵਾਸਤੇ ਉਹ ਸ਼ਹਾਦਤ ਬਾਬਾ ਦੀਪ ਸਿੰਘ ਜੀ ਦੀ ਜ਼ਰੂਰੀ ਸੀ। ਇਹ ਜਿਹੜੀਆਂ ਗੱਲਾਂ ਨੇ ਉਹ ਕਿਸੇ ਰੈਸ਼ਨਲ ਫੈਸਲਿਆਂ 'ਚੋਂ ਨਹੀਂ ਹੁੰਦੀਆਂ। ਅਜਿਹੇ ਫੈਸਲੇ ਕਿਸੇ ਅੰਤਰਿਕ ਦ੍ਰਿਸ਼ਟੀ 'ਚੋਂ ਨਿਕਲਦੇ ਨੇ। ਉਨ੍ਹਾਂ ਲੋਕਾਂ ਨੂੰ ਇਕ ਅਨੁਭਵ ਹੁੰਦੈ ਕਿ ਹੁਣ ਆਹ ਕਦਮ ਚੁਕਿਆ ਜਾਵੇ। ਅਨੁਭਵ ਉਹਨੂੰ ਹੁੰਦੈ, ਜਿਹੜਾ ਉਸ ਪੱਧਰ 'ਤੇ ਗੁਰ-ਲਿਵ ਨਾਲ ਜੁੜ ਚੁੱਕਿਆ ਹੁੰਦੈ।

ਸੋ ਇੱਕ ਤਾਂ ਬਾਬਾ ਦੀਪ ਸਿੰਘ ਵੱਲੋਂ ਸ਼ਹਾਦਤ ਦਾ ਫੈਸਲਾ ਲੈਣਾ, ਅਤੇ ਦੂਜਾ ਸ਼ਹਾਦਤ ਦਾ ਅਨੋਖਾ ਅੰਦਾਜ਼ ਅਖਤਿਆਰ ਕਰਨਾ-ਦੋਨੋਂ ਗੱਲਾਂ ਵਿਚ ਵੱਡਾ ਰਹੱਸ ਹੈ। ਉਹ ਸ਼ਹਾਦਤ ਬਿਲਕੁਲ ਈ ਇੱਕ ਕ੍ਰਿਸ਼ਮਾ ਸੀ। ਤੁਸੀਂ ਵੇਰਵੇ ਪੜ੍ਹੋ ਉਸ ਲੜਾਈ ਦੇ ਕਿ ਪੰਜ ਹਜ਼ਾਰ ਸਿੰਘ ਸੀ, ਤਰਨ ਤਾਰਨ ਤੋਂ ਜਦੋਂ ਲਕੀਰ ਖਿੱਚ ਕੇ ਬਾਬਾ ਜੀ ਨੇ ਤੋਰੇ ਸੀ, ਪੰਜ ਹਜ਼ਾਰ 'ਚੋਂ ਇੱਕ ਵੀ ਸਿੰਘ ਜਿਊਂਦਾ ਨਹੀਂ ਸੀ ਬਚਿਆ ਅਤੇ ਇੱਕ ਵੀ ਸਿੰਘ ਕਿਤੇ ਪਿੱਠ ਦਿਖਾ ਕੇ ਭੱਜਿਆ ਨਹੀਂ ਸੀ ਅਤੇ ਗੋਹਲਵੜ੍ਹ ਤੋਂ ਸ਼ੁਰੂ ਹੋਈ ਲੜਾਈ ਦਰਬਾਰ ਸਾਹਿਬ ਦੀ ਪਰਿਕਰਮਾ ਤੱਕ ਚੱਲੀ। ਪੰਜਾਂ ਮੀਲਾਂ ਵਿਚ ਲਾਸ਼ਾਂ ਦੇ ਢੇਰ ਲੱਗ ਗਏ ਸੀ, ਖ਼ੂਨ ਦਾ ਪੂਰਾ ਦਰਿਆ ਵਹਿ ਰਿਹਾ ਸੀ। ਜਹਾਨ ਖਾਨ ਕੋਲੇ ਤੋਪਖਾਨਾ ਵੀ ਸੀ। ਇੱਕ ਮੌਕਾ ਅਜਿਹਾ ਆਇਆ ਕਿ ਪਹਿਲਾ ਹੱਲਾ ਜਿਹੜਾ ਕੀਤਾ ਸੀ ਬਾਬਾ ਜੀ ਨੇ ਤੁਰਕਾਂ 'ਤੇ, ਉਸ ਬਾਰੇ ਇਤਿਹਾਸ ਵਿਚ ਜਿੰਨੇ ਬਿਰਤਾਂਤ ਆ ਲੜ੍ਹਾਈ ਦੇ, ਉਹ ਦਸਦੇ ਹਨ ਕਿ ਪਹਿਲੇ ਹੱਲੇ 'ਚ ਹੀ ਸਿੰਘਾਂ ਨੇ ਦੁਸ਼ਮਣ ਫੌਜਾਂ ਦੇ ਪੈਰ ਉਖਾੜ ਦਿਤੇ ਸੀ। ਭਾਜੜ ਪਾ 'ਤੀ ਸੀ ਜਹਾਨ ਖਾਨ ਦੀਆਂ ਫੌਜਾਂ ਨੂੰ, ਅਤੇ ਖਾਨ ਦਾ ਪੂਰਾ ਜ਼ੋਰ ਲੱਗ ਗਿਆ ਸੀ ਆਪਣੀ ਭੱਜੀ ਜਾਂਦੀ ਫੌਜ ਨੂੰ ਸੰਭਾਲਣ 'ਤੇ। ਉਹ ਗਾਲ੍ਹਾਂ ਦੇ-ਦੇ ਕੇ ਆਪਣੇ ਸਿਪਾਹੀਆਂ ਨੂੰ ਲੜਾਈ ਲਈ ਪ੍ਰੇਰ ਰਿਹਾ ਸੀ। ਸੋ ਇਹ ਜਿਹੜਾ ਪੈਂਤੜਾ ਸੀ, ਇਹ ਜੋ ਅੰਦਾਜ਼ ਸੀ ਬਾਬਾ ਦੀਪ ਸਿੰਘ ਦਾ ਕਿ ਦਰਬਾਰ ਸਾਹਿਬ 'ਚ ਜਾ ਕੇ ਇਹ ਕੌਤਕ ਵਰਤਾਉਣਾ ਹੈ, ਉਹਨੇ ਇਤਿਹਾਸ ਨੂੰ ਤਿੱਖੀ ਕਰਵੱਟ ਦਿੱਤੀ। ਉਸ ਸ਼ਹਾਦਤ ਤੋਂ ਬਾਅਦ ਸਿੱਖ ਜਰਨੈਲਾਂ ਨੇ ਸ਼ਿਵਾਲਕ ਦੀਆਂ ਪਹਾੜੀਆਂ ਤੋਂ ਥੱਲੇ ਉਤਰ ਕੇ ਮਾਹਿਲਪੁਰ ਦੇ ਸਥਾਨ 'ਤੇ 'ਕੱਠੀਆਂ ਹੋਈਆਂ ਜਹਾਨ ਖਾਨ ਦੀਆਂ ਫੌਜਾਂ ਨੂੰ ਇਕੋ ਹੱਲੇ ਹੀ ਖਦੇੜ ਦਿੱਤਾ ਸੀ ਅਤੇ ਖ਼ਾਲਸੇ ਨੇ ਛੇਤੀ ਹੀ ਲਾਹੌਰ ਦੇ ਦਰਵਾਜ਼ੇ ਖੜਕਾਉਣੇ ਸ਼ੁਰੂ ਕਰ ਦਿਤੇ ਸੀ।

ਸੋ ਇਹ ਜਿਹੜਾ ਫੈਸਲਾ ਸੀ ਸੰਤ ਜਰਨੈਲ ਸਿੰਘ ਦਾ ਕਿ ਅਕਾਲ ਤਖਤ ਸਾਹਿਬ ਉਤੇ ਜਾ ਕੇ ਲੜਾਈ ਲੜਨੀ, ਇਸ ਨੂੰ ਅਸੀਂ ਤਾਂ ਈ ਸਮਝ ਸਕਦੇ ਆਂ ਜੇ ਸਾਨੂੰ ਇਹ ਗੱਲ ਸਾਫ ਹੋ ਜਾਵੇ ਕਿ ਉਹ ਕਰਨ ਕੀ ਜਾ ਰਹੇ ਸੀ ? ਇੱਕ ਤਾਂ ਇਹ ਕਿ ਆਤਮਿਕ ਚੜ੍ਹਤਲ ਦਾ ਮਾਹੌਲ ਸਿਰਜਣ ਲਈ ਬਹੁਤ ਵੱਡੀ ਸ਼ਹਾਦਤ ਦੀ ਲੋੜ ਸੀ। ਮਹਿਬੂਬ ਸਾਹਿਬ ਨੇ ਲਿਖਿਆ ਬਈ ਜਿਹੜੀ ਸ਼ਹਾਦਤ ਐ, ਉਹ ਖ਼ਾਲਸੇ ਦੀ ਰੂਹ, ਸੂਝ ਅਤੇ

ਇਖ਼ਲਾਕ ਦੀ ਖੁਰਾਕ ਬਣਦੀ ਐ। ਜੋ ਪਹਿਲਾਂ ਇੱਕ ਸੋਕਾ ਐਡਾ ਲੰਬਾ ਕੌਮ ’ਤੇ ਪਿਆ ਸੀ, ਉਸ ਸੋਕੇ ’ਚੋਂ ਕੌਮ ਨੂੰ ਕੱਢਣਾ ਸੀ..... ਉਹ ਨਿਕਲਣਾ ਕਿਸੇ ਵੱਡੀ ਸ਼ਹਾਦਤ ਤੋਂ ਬਿਨ੍ਹਾਂ ਨਹੀਂ ਸੀ, ਅਤੇ ਵੱਡੀ ਸ਼ਹਾਦਤ ...ਉਹਦੇ ਅਰਥ ਤਾਂ ਹੀ ਬਣਦੇ ਸੀ, ਜੇਕਰ ਲੜਾਈ ਅਕਾਲ ਤਖ਼ਤ ’ਤੇ ਹੁੰਦੀ। ਮੇਰਾ ਖਿਆਲ ਐ ਜੇ ਇਸ ਤਰ੍ਹਾਂ ਨਾ ਵਾਪਰਿਆ ਹੁੰਦਾ ... ਤਾਂ ਅੱਜ ਮੈਂ ਕਿੱਥੇ ਖੜ੍ਹਾ ਹੁੰਦਾ... ਕੋਈ ਨਹੀਂ ਕਹਿ ਸਕਦਾ। ਜਾਂ ਕਿਹਾ ਜਾ ਸਕਦੈ... ਬਈ ਕਾਮਰੇਡਾਂ ਦਾ ਝੋਲਾ ਅੱਜ ਮੇਰੇ ਵੀ ਗਲ ’ਚ ਹੁੰਦਾ.....ਇਹ ਮੇਰੀ ਕੱਲੇ ਦੀ ਗੱਲ ਨਹੀਂ। ਜਸਪਾਲ ਨੇ ਗੱਲ ਦੱਸੀ ਐ, ਹੋਰ ਕਿੰਨੇ ਬੰਦੇ ਐ ਸਾਡੇ ਵਰਗੇ, ਸੰਤਾਂ ਦੀ ਸ਼ਹਾਦਤ ਨੇ ਜਿੰਨ੍ਹਾਂ ਦੀ ਜ਼ਿੰਦਗੀ ਦਾ ਮੁਹਾਣ ਬਦਲ ਦਿਤਾ।

ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ।

# ਓੜਕ ਮੁੱਕੇਗੀ ਇਹ ਰਾਤ

ਸੁਣ ਰਾਹੀਆ ਕਰਮਾ ਵਾਲਿਆ!
ਮੈਂ ਬੇਕਰਮੀ ਦੀ ਬਾਤ
ਮੇਰਾ ਚੜ੍ਹਦਾ ਸੂਰਜ ਡੁੱਬਿਆ
ਮੇਰੇ ਦਿਨ ਨੂੰ ਖਾ ਗਈ ਰਾਤ।

ਮੇਰੀ ਸਾਵੀ ਕੁੱਖ ਜਨਮਾ ਚੁੱਕੀ
ਜਿਹੜੀ ਗੁਰੂ ਸਿਆਣੇ ਵੀਰ
ਅੱਜ ਤਪਦਈ ਭੱਠੀ ਬਣ ਗਈ
ਤੇ ਉਹਦੀ ਵੇਖ ਅਸੀਰ।

ਅੱਜ ਤਪਦੀ ਭੱਠੀ ਬਣ ਗਈ
ਮੇਰੀ ਸਾਵੀ ਕੁੱਖ ਅਖੀਰ
ਵਿਚ ਫੁੱਲਿਆਂ ਵਾਂਗੂ ਖਿੜ ਪਏ
ਮੇਰੇ ਸ਼ੇਰ ਜਵਾਨ ਤੇ ਪੀਰ।

ਅੱਜ ਤਪਦੀ ਭੱਠੀ ਬਣ ਗਈ
ਮੇਰੀ ਮਹਿਕਾਂ ਵੰਡਦੀ ਕੁੱਖ
ਅੱਜ ਮੇਰੇ ਥਣਾਂ 'ਚੋਂ ਚੁੰਘਦੇ
ਮੇਰੇ ਬੱਚੇ ਲਹੂ ਤੇ ਦੁੱਖ।

ਅੱਜ ਤਪਦੀ ਭੱਠੀ ਬਣ ਗਈ
ਮੇਰੀ ਸੱਤ ਸਮੁੰਦਰ ਅੱਖ
ਅੱਜ ਝੱਲੀ ਜਾਏ ਨਾ ਜੱਗ ਤੋਂ
ਮੇਰੇ ਸ਼ਹੀਦਾਂ ਵਾਲੀ ਦੱਖ।

ਅੱਜ ਤਪਦੀ ਭੱਠੀ ਬਣ ਗਈ
ਮੇਰੀ ਚੂੜੇ ਵਾਲੀ ਬਾਂਹ
ਅੱਜ ਵਿਚ ਸ਼ਹੀਦੀ ਝੰਡਿਆਂ
ਹੈ ਮੇਰਾ ਝੰਡਾ ਤਾਂਹ।

ਅੱਜ ਤਪਦੀ ਭੱਠੀ ਬਣ ਗਿਆ
ਮੇਰਾ ਸਗਲੇ ਵਾਲਾ ਪੈਰ
ਅੱਜ ਵੈਰੀਆਂ ਕੱਢ ਵਿਖਾਲਿਆ
ਹੈ ਪੰਜ ਸਦੀਆਂ ਦਾ ਵੈਰ।

ਅੱਜ ਤਪਦੀ ਭੱਠੀ ਬਣ ਗਈ
ਮੇਰੀ ਦੁੱਧਾਂ ਵੰਡਦੀ ਛਾਤ
ਮੈਂ ਆਪਣੀ ਰੱਤ ਵਿਚ ਡੁੱਬ ਗਈ
ਪਰ ਬਾਹਰ ਨਾ ਮਾਰੀ ਝਾਤ

ਅੱਜ ਤਪਦੀ ਭੱਠੀ ਬਣ ਗਿਆ
ਮੇਰਾ ਮੱਖਣ ਜਿਹਾ ਸਰੀਰ
ਮੈਂ ਕੁੱਖ ਸੜੀ ਵਿਚ ਸੜ ਮਰੇ
ਮੇਰਾ ਰਾਂਝਾ ਮੇਰੀ ਹੀਰ।

ਅੱਜ ਤਪਦੀ ਭੱਠੀ ਬਣ ਗਿਆ
ਮੇਰਾ ਡਲਕਾਂ ਮਾਰਦਾ ਰੰਗ
ਮੈਂ ਮਰ ਜਾਣੀ ਵਿਚ ਸੜ ਗਿਆ
ਅੱਜ ਮੇਰਾ ਇਕ ਇਕ ਅੰਗ।

ਅੱਜ ਤਪਦੀ ਭੱਠੀ ਬਣ ਗਈ
ਮੇਰੇ ਵਿਹੜੇ ਦੀ ਹਰ ਇੱਟ
ਜਿਥੇ ਦੁਨੀਆ ਮੱਥਾ ਟੇਕਦੀ
ਓਹ ਬੂਟਾਂ ਛੱਡੀ ਭਿੱਟ।

ਮੇਰੇ ਬੁਰਜ ਮੁਨਾਰੇ ਢਾਹ ਦਿੱਤੇ
ਢਾਹ ਦਿੱਤਾ ਤਖਤ ਅਕਾਲ
ਮੇਰੇ ਸੋਨੇ ਰੰਗਾ ਰੰਗ ਅੱਜ
ਮੇਰੇ ਲਹੂ ਨਾ' ਲਾਲੋ ਲਾਲ।

ਮੇਰੀਆਂ ਖੁਥੀਆਂ ਟੈਂਕਾਂ ਮੀਡੀਆਂ
ਮੇਰੀ ਲੂਹੀ ਬੰਬਾਂ ਗੁੱਤ
ਮੇਰੇ ਕੁੱਛੜ ਅੰਨ੍ਹੀਆਂ ਗੋਲੀਆਂ
ਭੁੰਨ ਸੁੱਟੇ ਮੇਰੇ ਪੁੱਤ।

ਮੇਰਾ ਚੂੜਾ ਰਾਤ ਸੁਹਾਗ ਦਾ
ਹੋਇਆ ਏਦਾਂ ਲੀਰੋ ਲੀਰ
ਜਿੰਦਾਂ ਕਿਰਚੀ ਕਿਰਚੀ ਹੋ ਗਈ
ਮੇਰੀ ਸ਼ੀਸ਼ੇ ਦੀ ਤਸਵੀਰ

ਮੇਰਾ ਸ਼ੇਰ ਬਹਾਦਰ ਸੂਰਮਾ
ਜਰਨੈਲਾਂ ਦਾ ਜਰਨੈਲ
ਉਸ ਮੌਤ ਵਿਆਹੀ ਹੱਸ ਕੇ
ਓਹਦੇ ਦਿਲ 'ਤੇ ਰਤਾ ਨਾ ਮੈਲ।

ਪਰ ਕੋਈ ਨਾ ਉਹਨੂੰ ਬਹੁੜਿਆ
ਉਹਨੂੰ ਵੈਰੀਆਂ ਮਾਰਿਆ ਘੇਰ
ਉੰਝ ਡੱਕੇ ਰਹਿ ਗਏ ਘਰਾਂ 'ਚ
ਮੇਰੇ ਲੱਖਾਂ ਪੁੱਤਰ ਸ਼ੇਰ।

ਸੁਣ ਰਾਹੀਆ ਕਰਮਾ ਵਾਲਿਆ!
ਇਸ ਬੇਕਰਮੀ ਦੀ ਬਾਤ
ਮੇਰਾ ਚੜ੍ਹਦਾ ਸੂਰਜ ਡੁੱਬਿਆ
ਮੇਰੇ ਦਿਨ ਨੂੰ ਖਾ ਗਈ ਰਾਤ।

ਮੇਰੇ ਲੂੰ ਲੂੰ 'ਚੋਂ ਪਈ ਵਗਦੀ
ਭਾਵੇਂ ਲਹੂ ਦੀ ਇਕ ਇਕ ਨਹਿਰ
ਮੈਂ ਅਜੇ ਜਿਉਂਦੀ ਜਾਗਦੀ
ਮੈਂ ਝੱਲ ਗਈ ਸਾਰਾ ਕਹਿਰ।

ਮੈਂ ਮਰ ਨਹੀਂ ਸਕਦੀ ਕਦੇ ਵੀ
ਭਾਵੇਂ ਵੱਢਣ ਅੱਠੋ ਪਹਿਰ
ਭਾਵੇਂ ਦੇਣ ਤਸੀਹੇ ਰੱਜ ਕੇ
ਭਾਵੇਂ ਰੱਜ ਪਿਆਲਣ ਜ਼ਹਿਰ।

ਮੇਰੇ ਪੁੱਤਰ ਸਾਗਰ ਜ਼ੋਰ ਦਾ
ਹਰ ਹਰ ਬਾਂਹ ਇਕ ਇਕ ਲਹਿਰ
ਮੇਰੇ ਪੁੱਤਰ ਪਿੰਡੋਂ ਪਿੰਡ ਨੇ
ਮੇਰੇ ਪੁੱਤਰ ਸ਼ਹਿਰੋਂ ਸ਼ਹਿਰ।

ਮੇਰੀ ਉਮਰ ਕਿਤਾਬ ਦਾ ਵੇਖ ਲੈ
ਤੂੰ ਹਰ ਹਰ ਵਰਕਾ ਪੜ੍ਹ
ਜਦੋਂ ਭਾਰੀ ਬਣੀ ਹੈ ਮਾਂ 'ਤੇ
ਮੇਰੇ ਪੁੱਤਰ ਆਏ ਚੜ੍ਹ।

ਪੜ੍ਹ! ਕਿੰਨੀ ਵਾਰੀ ਮਾਂ ਤੋਂ
ਉਨ੍ਹਾਂ ਵਾਰੀ ਆਪਣੀ ਜਾਨ
ਪੜ੍ਹ! ਕਿਸ ਦਿਨ ਆਪਣੀ ਮਾਂ ਦਾ
ਉਨ੍ਹਾਂ ਨਹੀਂ ਸੀ ਰੱਖਿਆ ਮਾਣ।

ਸੁਣ ਰਾਹੀਆ ਰਾਹੇ ਜਾਂਦਿਆ !
ਤੂੰ ਲਿਖ ਰੱਖੀਂ ਇਹ ਬਾਤ
ਮੇਰਾ ਡੁੱਬਿਆ ਸੂਰਜ ਚੜ੍ਹੇਗਾ
ਓੜਕ ਮੁੱਕੇਗੀ ਇਹ ਰਾਤ।

-ਅਫ਼ਜ਼ਲ ਅਹਿਸਨ ਰੰਧਾਵਾ

ਕੋਈ ਵੀ ਰੱਬ ਦਾ ਪਿਆਰਾ ਸਿੱਖ ਕਿਸੇ ਵੀ ਫੌਜ ਨੂੰ ਆਪਣੇ ਪਵਿੱਤਰ ਅਸਥਾਨ ਹਰਮੰਦਰ ਸਾਹਿਬ ਵੱਲ ਵਧਣ ਦੀ ਇਜ਼ਾਜ਼ਤ ਨਹੀਂ ਦੇ ਸਕਦਾ। ਇਹ ਹਰ ਸਿੱਖ ਦਾ ਇਖ਼ਲਾਕੀ ਤੇ ਧਾਰਮਿਕ ਫਰਜ਼ ਬਣਦਾ ਹੈ ਕਿ ਉਹ ਹਰਮੰਦਰ ਸਾਹਿਬ ਵੱਲ ਵਧਣ ਵਾਲੇ ਹਰੇਕ ਦੁਸ਼ਮਣ ਦੇ ਦੰਦ ਖੱਟੇ ਕਰੇ ਤੇ ਇਸ ਦੀ ਹਿਫਾਜ਼ਤ ਲਈ ਮਰ ਮਿਟੇ। ਸੰਤ ਭਿੰਡਰਾਂਵਾਲਿਆਂ ਨੇ ਆਪਣੇ ਸਾਥੀਆਂ ਸਮੇਤ ਸਿੱਖ ਜੁਝਾਰੂ ਸੂਰਬੀਰਾਂ ਦੀ ਪਰੰਪਰਾ ਦਾ ਪਾਲਣ ਕਰਦੇ ਹੋਏ ਆਖਰੀ ਗੋਲੀ ਤੇ ਆਖਰੀ ਸੁਆਸ ਤੱਕ ਲੜਾਈ ਕੀਤੀ। ਇਹੋ ਹੀ ਕਾਰਨਾਂ ਕਰਕੇ ਆਦਮੀ, ਔਰਤਾਂ ਤੇ ਬੱਚੇ ਜੋ ਕਿ ਹਰਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਆਏ, ਨੇ ਵੀ ਇਸ ਦੀ ਪਵਿੱਤਰਤਾ ਕਾਇਮ ਰੱਖਣ ਲਈ ਆਪਣੀਆਂ ਜਾਨਾਂ ਦੀ ਬਾਜ਼ੀ ਲਗਾ ਦਿੱਤੀ।

Lt. Gen. S.K. Sinha, PVSM (Retd.)
A Soldier Recalls

ਸਿੱਖ ਸ਼ਹੀਦਾਂ ਦੀ ਲੰਮੀ ਕਤਾਰ ਵਿਚ ਆਪਣਾ ਨਾਮ ਜੋੜ ਕੇ ਸੰਤ ਜਰਨੈਲ ਸਿੰਘ ਨੇ ਪਿਛਲੇ ਹਫਤੇ ਗੋਲੀਆਂ ਦੀ ਬੁਛਾੜ ਵਿਚ ਜੋ ਸ਼ਹੀਦੀ ਪਾਈ ਹੈ ਉਹ ਹਿੰਦੁਸਤਾਨ ਦੀ ਤਾਨਾਸ਼ਾਹੀ ਹਕੂਮਤ ਲਈ ਪਹਿਲਾਂ ਨਾਲੋਂ ਵੀ ਜਿਆਦਾ ਖ਼ਤਰਾ ਸਾਬਤ ਹੋ ਸਕਦਾ ਹੈ, ਜਦ ਕਿ ਉਹ ਜ਼ਿੰਦਾ ਸੀ।

R.H. Greenfield,
Sunday Telegraph, London,
June 10, 1984

ਇੰਦਰਾ ਗਾਂਧੀ ਨੇ ਇਸ ਕਾਰਵਾਈ ਨਾਲ ਸਿੱਧੇ ਤੌਰ ਤੇ ਸੰਤ ਜਰਨੈਲ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀ ਮਦਦ ਕੀਤੀ ਹੈ। ਉਸਨੇ ਸੰਤ ਜਰਨੈਲ ਸਿੰਘ ਤੇ ਉਸਦੇ ਸਾਥੀਆਂ ਨੂੰ ਸ਼ਹੀਦੀ ਜਾਮਾ ਪਹਿਨਾ ਕੇ ਉਹਨਾਂ ਦੀ ਸੋਚ ਨੂੰ ਕਰੋੜਾਂ ਸਿੱਖਾਂ ਵਿਚ ਉਜਾਗਰ ਕੀਤਾ ਹੈ, ਜੋ ਕਿ ਸੰਤ ਭਿੰਡਰਾਂਵਾਲਿਆਂ ਨੂੰ ਇਕ ਪੇਂਡੂ ਪ੍ਰਚਾਰਕ ਦੇ ਤੌਰ ਤੇ ਹੀ ਜਾਣਦੇ ਸਨ।

Ian lack, Mary Anne Weaver,
Sunday Times, London
June 10, 1984



ਸਿੱਖ ਸ਼ਹਾਦਤ ਟਰੱਸਟ